ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਇਨਕਲਾਬੀ

# ਕੂਕਾ

2



ਲੇਖਕ :—

ਸੰਤ ਬਿਸ਼ਨ ਸਿੰਘ ਹਿਸਟੋਰੀਅਨ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

੧ ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।।

★

ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ ਕੀ ।
ਪੁਰਜਾ ਪੁਰਜਾ ਕਟ ਮਰੈ, ਕਬਹੂੰ ਨਾ ਛਾਡੈ ਖੇਤ ।

★

# ਇਨਕਲਾਬੀ



# ਕੂਕਾ



ਜਿਸ ਵਿਚ ਸ: ਧੌਂਕਲ ਸਿੰਘ ਜੀ ਨਾਮਧਾਰੀ ਸਿੰਘ ਨੂੰ ਅੰਗਰੇਜ਼ ਨੇ ਪਿੰਜਰੇ ਵਿਚ ਬੰਦ ਕਰਕੇ ਉਮਰ ਕੈਦ ਕਾਲੇ ਪਾਣੀ ਭੇਜ ਦਿਤਾ । ਸਿਰਲੱਥ
ਸਿਰਲੱਥ ਯੋਧੇ ਦੀ ਕਥਾ

ਲੇਖਕ :—
**ਸੰਤ ਬਿਸ਼ਨ ਸਿੰਘ ਹਿਸਟੋਰੀਅਨ,**

ਪ੍ਰਕਾਸ਼ਕ :—
**ਗਿਆਨੀ ਬੂਟਾ ਸਿੰਘ ਘੜੀ ਸਾਜ਼, ਵੈਦਰਾਜ**
ਦਮਦਮਾ ਡਾ: ਧਰਮ ਪੁਰ, ਜ਼ਿਲਾ ਹਿਸਾਰ

ਭੇਟਾ ਇਕ ਰੁਪਿਆ

ਧੌਂਕਲ ਸਿੰਘ ਬੰਦ ਪਿੰਜਰੇ ਕੀਤਾ, ਘੁੰਮਰ ਪਾ ਕੇ ਨੱਚੇ।
ਫਾਂਸੀ ਉਮਰ ਕੈਦ ਦੀ ਸੁਣ ਕੇ, ਖਿੜ ਖਿੜ ਕਰਕੇ ਹੱਸੇ।



ਮਨ ਦੀ ਸੱਧਰ ਨਨ ਵਿਚ ਲੈਕੇ ਕਾਲੇ ਪਾਣੀ ਸੀ ਜਾਂਦਾ।
ਵਤਨ ਦੀ ਖਾਤਰ ਅਣਖੀ ਸੂਰਾ ਜਿੰਦੜੀ ਘੋਲ ਘੁਮਾਂਦਾ।

## ਦੇਸ਼ ਭਗਤ ਜ਼ਿੰਦਾਬਾਦ ਸ਼ਹੀਦ

ਭਾਰਤ ਗੁਲਾਮ ਦੀ ਗੁਲਾਮੀ ਜ਼ੰਜ਼ੀਰ, ਨੂੰ ਤੋੜਨ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਫਰੰਗੀ ਤੋਂ ਦੇਸ ਨੂੰ ਅਜ਼ਾਦ ਕਰਨ ਹਿਤ ਧਰਮ ਪ੍ਰਚਾਰਨ ਨਾਲ ਜਥੇਬੰਦ ਕੀਤਾ ਨਾਮਧਾਰੀ ਕੂਕੇ ਬੀਰਾਂ ਨੇ ਫਾਂਸੀਆਂ ਦੇ ਰਸੇ ਚੁੰਮ ਕੇ ਪੀਘਾਂ ਪਾ ਸ਼ਹੀਦੀਆ ਪਾਈਆਂ।

ਤੋਪਾਂ ਅਗੇ ਛਾਤੀਆਂ ਤਾਣਕੇ ਦੇਸ਼ ਹਿਤ ਸੁਖ ਜੁਆਨੀ ਕੁਰਬਾਨ ਕਰਨ ਵਾਲੇ ਸ: ਧੌਂਕਲ ਸਿੰਘ ਜੀ ਗੁਲਾਮ ਰਾਜ ਵਿਚ ਜੀਓਣ ਨਾਲੋਂ ਮਰਨਾ ਕਬੂਲ ਕਰਨ ਵਾਲੇ ਸੀ ਜਿਨਾਂ ਦੀ ਯੋਜਨਾ

ਦੇਸ ਗਦਾਰਾਂ ਨੂੰ ਸੋਧਣ ਵਾਲੀ ਫਾਡੀ ਹੋ ਗਈ।

ਇਕ ਕਵੀ ਲਿਖਦਾ ਹੈ:—

ਬਹਾਰ ਆਤੀ ਹੈ ਪੀਛੇ, ਖਿਜਾਂ ਗਿਰਧ ਪਹਿਲੇ।
ਮਹਿਬੇ ਬੇਬਤ ਹੋਂਗੇ ਹਜ਼ਾਰਾਂ, ਹੋ ਜਾਨ ਬੇਬਤਨ ਪਹਿਲੇ।
ਫੂਲੇਗਾ ਹਿੰਦ ਪੀਛੇ, ਭਰੇ ਔਡੋਮਾਨ ਪਹਿਲੇ।
ਮੁਸੀਬਤ ਆਏ ਕਿਆਮਤ ਆਏ, ਮਹਿਫਲ ਗਰਮ ਹੋਤੀ ਹੈ।
ਕਿਆ ਪਰਵਾਹ ਦੰਮ ਕੀ ਨਾ ਗੰਮ ਕੀ।
ਯਹਾਂ ਤਿਆਰ ਬੈਠੇਂ ਹੈਂ ਗਰੀਬਾਨ ਖੋਲ੍ਹੇ।

ਕੈਦ ਫਾਂਸੀ ਦੀ ਮੌਤ ਨੂੰ ਸਾਹਮਣੇ ਵੇਖ ਕੇ ਭੰਗੜਾ ਪਾਉਣ ਵਾਲੇ ਸਿਰਲੱਥ ਸ਼ਹੀਦ ਦੀ ਕੁਰਬਾਨੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਵਿਚ ਜਿੰਦਾਂ ਸ਼ਹੀਦ ਧੌਂਕਲ ਸਿੰਘ ਦੇ ਭਾਣਜੇ ਸ: ਦਲੀਪ ਸਿੰਘ ਤੋਂ ਕਥਾ ਪ੍ਰਾਪਤ ਕੀਤੀ ਨੂੰ ਅੰਗਰੇਜ ਰਾਜ ਵਿਚ ਪ੍ਰਕਾਸ਼ਤ ਕਰਨ ਵਾਲਾ ਕਾਨੂੰਨ ਦੋਸ਼ੀ ਸੀ। ਅੰਗਰੇਜ ਭਾਰਤ ਤੋਂ ਚਲਾ ਗਿਆ ਅਜਾਦ ਹਿੰਦ ਵਿਚ ਦੇਸ਼ ਭਗਤੀ ਕਥਾ ਨੌਜਵਾਨ ਜੰਤਾ ਦੇ ਸਾਹਮਣੇ ਕਲਮ ਬੰਦ ਹੈ।

ਦਸਖਤ ਬਿਸ਼ਨ ਸ਼ਿੰਘਹਿਸਟੋਰੀਅਨ ਨੰਗਲਨੇ ਬਿ:੧੯੯੦'ਚ ਉਲੀਕੀ

## "ਵਤਨ ਪਿਆਰੇ ਦਾ ਜੀਵਨ"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਗੁਲਾਮ ਦੇਸ ਨੂੰ ਵੇਖ ਕੇ ਭਾਰਤ ਦੇ ਗਭਰੂਆਂ ਵਿਚ, ਨਾਮ ਤੇ ਗੁਰਬਾਣੀ ਦਾ ਜੋਜੰਬਾ ਦੇਸ ਸੇਵਾ ਦੀ ਪਾਣ ਚਾਹੜ ਦਿਤੀ।

ਸ਼: ਧੌਂਕਲ ਸਿੰਘ ਇਨਕਲਾਬੀ ਕੂਕਾ ਸੀ, ਦੇਸ ਗਦਾਰ ਫਰੰਗੀ ਦੇ ਮੁਕੱਬਰਾਂ ਨੂੰ ਖਤਮ ਕਰਨ ਵਿਚ ਭਾਵੇਂ ਕਾਮਯਾਬ ਨਾ ਹੋ ਸਕੇ। ਕਾਲੇ ਪਾਣੀ ਵਿਚ ਸ਼ਹੀਦ ਹੋ ਗਏ। ਇਨਕਲਾਬੀ ਕੂਕੇ ਅੰਦਰ ਨਾਮਧਾਰੀ ਪੰਥ ਦੇ ਬਹਾਦਰ ਦੀ ਕਥਾ, ਪ੍ਰਲੋਕ ਵਾਸੀ ਸ੍ਰੀ ਬਾਬੇ ਕਾਹਲਾ ਸਿੰਘ ਦੇ ਸਪੁਤਰ ਸੰਤ ਬਿਸ਼ਨ ਸਿੰਘ ਨੰਗਲ ਨਿਵਾਸੀ ਨੇ ਖੋਜ ਕਰ ਕੇ ਨਵੀਂ ਜਾਨ ਪਾ ਕੇ ਇਕੋ ਇਕ ਵਤਨ ਪਿਆਰੇ ਦਾ ਜੀਵਨ, ਪੰਥ ਵਿਚ ਤੇ ਜੰਤਾ ਵਿਕ ਪਰਚਾਰਿਆ ਅਤੇ ਪ੍ਰਚਾਰਨਾ ਭੀ ਜਰੂਰੀ ਹੈ।

ਮੈਂ ਬਿਸ਼ਨ ਸਿੰਘ ਦਾ ਅਤਿਅੰਤ ਹੀ ਧੰਨਵਾਦ ਕਰਦਾ ਹਾਂ।
ਦਾਸ (ਸੰਤ) ਨਿਧਾਨ ਸਿੰਘ ਆਲਮ ਅਹਾਤਾ ਸ਼ੇਰ ਜੰਗ ਲੁਧਿਆਣਾ

## "ਧੰਨ ਜਣੇਂਦੀ ਮਾਏ ਆਏ ਸਫਲ ਸੇ"



ਕੂਕਿਆਂ ਬਹਾਦਰਾਂ ਨੇ ਧਰਮ ਤੇ ਦੇਸ ਬਦਲੇ ਸੁਖ ਸਰਦਾਰੀ ਐਸ਼ ਇਸ਼ਰਤ ਪੁਤਰ ਧੀ ਜਾਇਦਾਤਾਂ ਜੁਆਨੀਆਂ ਵਾਰ ਦਿੱਤੀਆਂ ਅੰਗਰੇਜ਼ ਦੇ ਕਾਨੂੰਨ ਨੂੰ ਪੈਰਾਂ ਵਿਚ ਲਤਾੜ ਦਿਤਾ। ਦੇਸ ਦੇ ਗਦਾਰਾਂ ਦੀ ਸੁਧਾਈ ਕਰਨ ਦੇ ਵਲਵਲੇ ਵਿਚ ਸ: ਧੌਂਕਲ ਸਿੰਘ ਜੀ ਕਿਲਾ ਰਾਇਪੁਰ ਤੋਂ ਬਿਕ੍ਰਮ ੧੯੩੧ ਵਿਚ ਫਰੰਗੀ ਨੇ ਪਿੰਜਰੇ ਵਿਚ ਬੰਦ ਕਰਕੇ ਕਾਲੇ ਪਾਣੀ ਵਿਚ ਪੁਚਾ ਦਿਤਾ।

ਸਿਰ ਲੱਥ ਜ਼ਿੰਦਾ ਸ਼ਹੀਦ ਦਾ ਇਤਹਾਸੀ, ਛੇਤਰ ਭਾਈ ਦਲੀਪ ਸਿੰਘ ਤੇ ਪ੍ਰਾਪਤ ਕਰਨ ਵਾਲੇ ਮੇਰੇ ਪਿਆਰੇ ਮਿਤਰ ਸੰਤ ਬਿਸ਼ਨ ਸਿੰਘ ਜੀ ਹਨ। ਕਵਿਤਾ ਪੇਂਡੂ ਭਾਸ਼ਾ ਹੈ।

ਜਿਵੇਂ—ਫਰਸ਼ਾਂ ਉਤੇ ਅਰਸ਼ਾਂ ਉਤੇ ਲਹਿਰ ਬਹਿਰ ਵਿਚ ਯਾਦਾਂ।
ਕਲਮ ਕਵੀ ਦੀ ਰਚਨਾਂ ਅੰਦਰ ਬਨਣ ਸ਼ਹੀਦ ਸਮਾਧਾਂ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਦਰ ਨਿਹਾਲ ਕਰਨ ਵਿਚ ਅਤੇ ਮੇਰੀ ਪਰੇਰਨਾ ਵਿਚ ਹਿਸਟੋਰੀਅਨ ਸਾਹਬ ਸੰਤ ਬਿਸ਼ਨ ਸਿੰਘ ਨੇ ਸਾਥੋਂ ਦੂਰ ਗਵਾਚੀ ਕਥਾ (ਇਨਕਲਾਬੀ ਕੂਕਾ) ਰਚਕੇ ਪੰਥ ਦੇ ਨੌਜਵਾਨਾਂ ਵਾਸਤੇ ਦੇ ਰਹੇ ਹਨ। ਅਜ਼ਾਦ ਭਾਰਤ ਵਿਚ ਹੀ ਇਹ ਪੁਸਤਕ ਪ੍ਰਕਾਸ਼ਤ ਹੋ ਸਕਦੀ ਸੀ। ਅੰਗਰੇਜ਼ ਰਾਜ ਵਿਚ ਲਿਖਣੀ ਜਾਂ ਪ੍ਰਚਾਰਨੀ ਕਾਨੂੰਨ ਦੋਸ਼ੀ ਸੀ ਮੇਰੀ ਅਸੀਸ ਹੈ ਸ੍ਰੀ ਸਤਿਗੁਰੂ ਰਾਮ ਸਿੰਘ ਜੀ। ਸ੍ਰੀ ਗੁਰੂ ਹਰੀ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਕੁਲ ਦਾ ਚੜ੍ਹਦੀ ਕਲਾ ਵਿਚ ਮੁਕਤ ਹੋਣਗੇ। ਮੈਂ ਸੰਤ ਬਿਸ਼ਨ ਸਿੰਘ ਜੀ ਦਾ ਧੰਨਵਾਦੀ ਹਾਂ।ਸੰਤ ਇੰਦਰ ਸਿੰਘ ਚਕ੍ਰਵਰਤੀ ਸ੍ਰੀ ਭੈਣੀ ਸਾਹਿਬ ਜਿਲਾ ਲੁਧਿਆਣਾ, ੪ ਮਾਘ ਨੂੰ ੧੦੧੦ ਪਰਵਾਨਗੀ ਦੇ ਰਿਹਾ ਹਾਂ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਦੇਸ਼ ਦੇ ਪਿਆਰੇ

ਧਰਮ, ਦੇਸ਼, ਆਜ਼ਾਦ ਕਰਨ ਹਿਤ, ਕਰਦੇ ਨੇ ਕੁਰਬਾਨੀ।
ਖੰਡੇ ਦੀ ਚੜ੍ਹ ਧਾਰ ਤੇ ਨੱਚਦੇ, ਛਡਦੇ ਸੁਖ ਤੇ ਜੁਆਨੀ।

ਮੌਤ ਹਾਰ ਗਲ ਪਾ ਕੇ ਹੱਸਣ, ਗੌਂਦੇ ਦੇਸ਼ ਤਰਾਨੇ।
ਚਰਖੀ, ਤੋਪ, ਫਾਂਸੀ ਉਤੇ, ਹਸਦੇ ਮਰਨ ਮਸਤਾਨੇ।

ਗੋਲੇ ਤੋਪ ਦੇ ਖੁਲ੍ਹਨ ਸਾਹਮਣੇ, ਕਰਨ ਆਪਣੀ ਛਾਤੀ।
ਭਖਦੀਆਂ ਲੋਹਾਂ ਉਤੇ ਬੈਠਣ, ਮਾਰ ਪਰੇਮ ਦੀ ਗਾਤੀ।

ਸੂਲੀ ਚੜ੍ਹਦੇ, ਬੰਦ ਬੰਦ ਕਟਦੇ, ਖ਼ਾਤਰ ਦੇਸ਼ ਦੀ ਮਰਦੇ।
ਪਿੰਜਰੇ ਵਿਚ ਬੰਦ ਕੀਤੇ ਭਾਵੇਂ, ਚੂੰ ਤੇ ਸੀ ਨਾ ਕਰਦੇ।

ਜਲਵੇ ਭਰੇ ਦਿਲ ਜਿਨ੍ਹਾਂ ਦੇ, ਕੌਮਾਂ ਦੇ ਉਹ ਤਾਰੇ।
ਜ਼ਿੰਦਾ ਸਦਾ ਰਹਿਣ ਇਨਕਲਾਬੀ, ਸੌ ਸੌ ਵਾਰ ਬਲਿਹਾਰੇ।

ਜਿਉਂ ਦੁਧ ਦਹੀਂ'ਚੋਂ ਮੱਖਣ ਕੱਢਣ, ਰਿੜਕ ਰਿਕੜਕੇਨਾਰਾਂ।
ਚੁਲ੍ਹਾ, ਚੌਂਕਾ, ਭਾਂਡੇ, ਸਾਂਭਣ, ਬਾਲਾਂ ਨਾਲ ਬਹਾਰਾਂ।

ਬਸਤਰ ਧੋਣੇ, ਰੋਟੀ ਪਕਣੀ, ਅੰਗਣੇ ਕਰਨ ਬਹਾਰੀ।
ਘਰ ਵਿਚ ਆਵੇ ਅਥਿਤੀ ਕੋਈ, ਸਵਾਗਤ ਕਰਦੀ ਨਾਰੀ।

ਰਾਜ, ਤਾਜ ਤੇ ਮਾਣ ਜਗਤ ਦਾ, ਸੁਖ ਸਾਗਰ ਨਾਰੀ ਜਾਨੋਂ।
ਨੌ ਨਿਧ, ਸਿਧ, ਨਾਰੀ ਘਰ ਦੀ, ਨੇਤਾ ਦੇਸ਼ ਪਛਾਨੋਂ।

ਇੰਜ,ਬੀਰ,ਬਲੀਜੋਧਿਆਂਦੀਆਂ,ਵਾਰਾਂਸ਼ਾਇਰਾਂਦੀਕਲਮ ਉਠਾਏ।
ਫਰਸ਼ਾਂ ਤੇ ਜੰਮੇ ਪਲੇ ਨੇ, ਅਰਸ਼ਾਂ ਉਤੇ ਬਸਾਏ।

ਕਲਮ ਕਵੀਦੀ ਜਸ ਸ਼ਹੀਦਾਂ ਦਾ,ਲਹਿਰ ਬਹਿਰਵਿਚ ਯਾਦਾਂ।
ਫੁਲ ਕਵੀਆਂ ਨੇ ਭੇਟਾ ਕਰਨੇ, ਬਣੇ ਸ਼ਹੀਦ ਸਮਾਧਾਂ।
ਜਸ ਸ਼ਹੀਦ ਲਿਖ ਬਿਸ਼ਨ ਸਿੰਘ, ਅੰਦਰ ਮਰਤਬਾ ਲੀਤਾ।
ਸੀ ਸਤਿਗੁਰੂ ਦੀ ਕਿਰਪਾ ਹੋਈ, ਫੁਲ ਚੁਣ ਭੇਟਾ ਕੀਤਾ।

★

## ਪਹਿਲੀ ਕਥਾ ਕਿਲ੍ਹਾ ਰਾਇਪੁਰ ਦੇ ਸਰਦਾਰਾਂ ਦੇ ਸੰਤ ਖਾਲਸਾ ਹੋਣ ਦੀ

ਸੋਹਣਾ ਦੇਸ਼ ਪੁਆਦ ਦਾ, ਜਿਸ ਵਿਚ ਗਭਰੂ ਸ਼ੈਲ।
ਚਤਰ ਸਿਆਣੇ ਅਕਲ ਦੇ, ਅੰਦਰ ਨਾ ਰਖਦੇ ਮੈਲ।

ਧਰਤੀ ਹਰੀ ਭਰੀ ਵਿਚ, ਵੰਸ ਜੋ ਜੈਮਲ ਚੰਦ।
ਕਿਲਾ ਰਾਇਪੁਰ ਪਿੰਡ ਬਣਿਆ, ਵਸਦੇ ਲੋਕ ਆਨੰਦ।

ਅਣਖ ਮਟਕ ਵਿਚ ਵਸਦੇ, ਗਰੇਵਾਲ ਸਰਦਾਰ।
ਧਰਮ ਹਿਤ ਦਿਲਾਂ ਵਿਚ, ਪਰੇਮ ਦੇ ਭਰੇ ਭੰਡਾਰ।

ਇਸ ਧਰਤੀ ਵਿਚ ਲਿਖਿਆ, †ਟਹਿਕਨ ਕਵੀ ਵਿਦਵਾਨ।
ਜੈਮਨੀ ਅਸਮੇਦ ਰਚ, ਕੀਤਾ ਹੈ ਸਨਮਾਨ।

ਹਿਰਦਾ ਰਾਮ ਕਵੀ ਜੀ ਵਿਚਾਰ ਸਾਗਰ ਵਿਚਾਰ।
ਵਿਦਿਆ ਵਿਦਾਂਤ ਵਿਚ ਹੈ, ਵਿਦਿਆ ਬੋਧ ਦਾ ਤੱਤ ਸਾਰ।

ਰਾਇਪੁਰ ਪਿੰਡ ਤੇ ਦੂਰ ਕੁਝ, ਬਾਰਾਂ ਕੋਹ ਪ੍ਰਵਾਨ।
ਸਤਿਗੁਰੂ ਰਾਮ ਸਿੰਘ ਪ੍ਰਗਟੇ, ਭੈਣੀ ਸਾਹਿਬ ਅਸਥਾਨ।

---

†ਟਹਿਕਨ ਕਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਵਿੰਜਾ ਕਵੀਆਂ ਵਿਚੋਂ ਸਨ। ਜ਼ਿਲਾ ਹੁਸ਼ਿਆਰਪੁਰ ਹੈ। ਨਾਨਕੇ ਕਿਲਾ ਰੈਪੁਰ ਸੀ। ਕਵੀ ਦੀ ਯਾਦਗਰ ਅਟਿਆ ਤਲਾ ਰੈਪੂਰ ਦੇ ਚੜ੍ਹਦੇ ਪਾਸੇ ਹੈ।

ਕਰਨਾ ਵਤਨ ਆਜ਼ਾਦ ਹੈ, ਉਹਦੀ ਸੀ ਇਹ ਹੂਕ।
ਈਨ ਨਾ ਭਰਨੀ ਗੈਰ ਦੀ, ਗੂੰਜ ਅਸਮਾਨੀ ਕੂਕ।

ਧਰਮ ਦੇਸ਼ ਤੇ ਵਾਰਨੇ, ਸੁਖ ਜੁਆਨੀ ਤੇ ਤਾਜ।
ਫ਼ਰੰਗੀ ਕੱਢਣੇ ਦੇਸ਼ ਤੋਂ, ਕਰਨਾ ਹਿੰਦ 'ਚ ਰਾਜ।

ਜਥੇਬੰਦ ਕਰਨਾ ਹਿੰਦ ਸਭ, ਭੈਣੀ ਸਾਹਿਬ ਵਿਚਕਾਰ।
ਰਾਜ ਕਰੇਗਾ ਖਾਲਸਾ, ਸਭੇ ਦੇਸ਼ ਵਿਚਕਾਰ।

ਰਾਇਪੁਰ ਦੇ ਸਰਦਾਰ, ਜੋ ਸੁਣਦੇ ਹੈ ਸੀ ਹਾਲ।
ਸੰਤ ਖਾਲਸਾ ਪੰਥ ਹੈ, ਰੀਤ ਹੈ ਸੁਧ ਬਿਸਾਲ।

ਉਹ ਮੰਤਰ ਦਸਦਾ ਕੰਨ ਵਿਚ, ਏਕਾ ਪਰੇਮ ਪਿਆਰ।
ਉਹ ਖੰਡੇ ਅੰਮ੍ਰਿਤ ਸਾਜ ਕੇ, ਪਹਿਨਾਵੇ ਪੰਜ ਕਕਾਰ।

ਕਰੋ ਦਰਸ਼ਨ ਜਾਇਕੇ, ਰਾਇਪੁਰ ਦੇ ਕਹਿਣ ਸਰਦਾਰ।
ਬਿਕਰਮ ਉਨੀ ਸੌ ਪੰਦਰਾਂ, ਆਏ ਕਰਨ ਦਿਦਾਰ।

ਦਰਸ਼ਨ ਕਰ ਸਤਿਗੁਰਾਂ ਦੇ, ਹੋ ਗਏ ਸਭ ਨਿਹਾਲ।
ਕੀਤੀ ਉਹਨਾਂ ਬੇਨਤੀ, ਤੂੰ ਹੈਂ ਪੁਰਖ ਅਕਾਲ।

ਦਸੋ ਮੰਤਰ ਕੰਨ ਵਿਚ, ਕਰ ਲੌ ਆਪਣੇ ਦਾਸ।
ਕਰਨਾ ਵਤਨ ਅਜ਼ਾਦ ਹੈ, ਰਖੋ ਚਰਨਾਂ ਪਾਸ।

ਨੌਂ ਪਿੰਡ ਹੈਗੇ ਗਰੇਵਾਲ ਤੁਹਾਡੇ ਤਾਬੇਦਾਰ।
ਲੋਹਗੜ੍ਹ, ਆਸੀ, ਨਵਾਂ ਪਿੰਡ, ਕੋਟ ਤੇ ਨਾਰੰਗ ਵਾਲ।

ਜਜਤੌਲੀ ਗੁਜਰ ਵਾਲ ਪਿੰਡ, ਫਲੇ ਵਾਲ, ਸਰਦਾਰ।
ਮਾਜਰੀ, ਰਾਇਪੁਰ ਕਿਲਾ ਜੋ, ਆਪ ਕੇ ਆਗਿਆਕਾਰ।

ਜਿਸ ਨੂੰ ਕਰਦੇ ਹਾਂ ਨੇ, ਉਹਦੀ ਜਗਤ ਵਿਚ ਸ਼ਾਨ।
ਬੀਰ ਬਲੀ, ਸਰਦਾਰਾਂ ਨੇ, ਸੂਰਜ ਜਿਉਂ ਅਸਮਾਨ।

[redacted]



ਰਾਜਨੀਤ ਜੰਗ ਕਰਨ ਦੇ, ਸਾਨੂੰ ਡਾਢੇ ਭੇਤ।
ਰਾਜ ਤਾਜ ਤਖਤ ਹਿੰਦ ਦਾ, ਸਾਡੀ ਜਾਣੋਂ ਜੇਤ।

ਤੁਸੀਂ ਬਾਹਰਵੇਂ ਸਤਿਗੁਰੂ, ਦਸਮ ਰੂਪ ਅਵਤਾਰ।
ਸਾਡੀ ਏਹੋ ਅਰਜ ਹੈ, ਸਾਨੂੰ ਦੇਵੋ ਤ੍ਰਾਰ।

ਸ੍ਰੀ ਸਤਿਗੁਰੂ ਰਾਮ ਸਿੰਘ, ਕਿਹਾ ਸੀ ਮੁਖਵਾਕ।
ਮੈਂ ਕਰਨੀ ਗਊਆਂ ਦੀ ਰਖਿਆ, ਮੇਟਾਂ ਗਊਆਂ ਪਾਪ।

ਮੈਂ ਨਹੀਂ ਚਾਹੁੰਦਾ ਭਾਰਤੀ, ਅੰਗਰੇਜ਼ ਦੇ ਰਹਿਣ ਗੁਲਾਮ।
ਕਰਨਾ ਵਤਨ ਖੁਸ਼ਹਾਲ ਮੈਂ, ਮੇਰਾ ਇਹੋ ਪੈਗਾਮ।

ਮੈਂ ਨਹੀਂ ਚਾਹੁੰਦਾ ਦੇਸ ਵਿਚ, ਖਾਵਣ ਮਾਸ ਸ਼ਰਾਬ।
ਮੈਂ ਚਾਹੁੰਦਾ ਹਾਂ ਹਰ ਜੰਤ ਵਿਚ, ਵਜਣ ਪਰੇਮ ਰਬਾਬ।

ਹਵਨ ਜਗ ਹੋਵਨ ਦੇਸ ਵਿਚ, ਅੰਨ ਧੰਨ ਮੇਵੇ ਅੰਗੂਰ।
ਬਾਣੀ ਭਜਨ ਗੁਰੂ ਕੀ, ਵਧੇ ਜੇ ਧਰਮ ਸਰੂਰ।

ਰਾਜਾ ਪਰਜਾ ਇਕ ਥਾਂ, ਬੈਠਣ ਸਫਾਂ ਵਿਛਾਇ।
ਮਰਦ ਇਸਤਰੀ ਧਰਮਸਾਲ, ਨਾਮ ਜਪਣ ਚਿਤ ਲਾਇ।

ਗੁਰੂ ਬਾਣੀ ਤੇ ਸਿਖ ਧਰਮ ਕਰਾਂ, ਬੈਠ ਸਤ ਸੰਗ।
ਨਾਮ ਜਪੇ ਸਭ ਪ੍ਰਿਥਵੀ, ਹਰੀ ਰੰਗ ਦੇਵਾਂ ਰੰਗ।

ਗੁਰ ਦਸਵੇਂ ਦੀ ਰਹਿਤ ਦਸ, ਕਰਨਾ ਦੇਸ਼ ਸੁਧਾਰ।
ਸੰਤ ਖਾਲਸਾ ਪੰਥ ਰਚ, ਕਰਨਾ ਧਰਮ ਪ੍ਰਚਾਰ।
ਉਨ ਦੀ ਮਾਲਾ ਨਾਮ ਜਾਪ, ਕਰਾਂ ਧਰਮ ਦਾ ਰਾਜ।
ਏਕਾ ਪਰੇਮ ਪਿਆਰ ਦਾ, ਧਰਾਂ ਹਿੰਦ ਸਿਰ ਤਾਜ।
ਤੁਹਾਨੂੰ ਬਣਾਵਾਂ ਸੰਤ ਹੁਣ, ਗੁਰਮਤਿ ਦਸਾਂ ਬੱਲ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸੂਬਾ ਜਵਾਹਰ ਸਿੰਘ ਜੀ, ਸੂਬਾ ...

ਸ: ਹੀਰਾ ਸਿੰਘ ੨. ਸ: ਲਹਿਣਾ ਸਿੰਘ ੩. ਸ: ਅਨੂਪ ਸਿੰਘ



੪. ਭਾਈ ਮਿਤ ਸਿੰਘ ੫ ਸ: ਨੰਦ ਸਿੰਘ ੬. ਸ: ਵਰਿਆਮ ਸਿੰਘ

ਕੀਤਾ ਬਚਨ ਗੁਰੂ ਰਾਮ ਸਿੰਘ, ਮੈਂ ਰੈਪੁਰ† ਆਵਾਂ ਚੱਲ।
ਭੈਣੀ ਸਾਹਿਬ ਵਿਚ ਬਿਸ਼ਨ ਸਿੰਘ, ਦਿਤਾ ਗੁਰ ਲੰਗਰ ਤੋਰ।
ਸਿੰਘ ਸਜਣ ਨਿਤ ਸੈਂਕੜੇ, ਦੇਸ ਅਜ਼ਾਦੀ ਲੋਰ।੨।



## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਚਾਰ ਕਰਨ ਹਿਤ ਰੈਪੁਰ ਆਉਣਾ

ਅਕਾਲ ਬੁੰਗੇ ਸ੍ਰੀ ਸਤਿਗੁਰੂ, ਬੰਦਗੀ ਕਰਨ ਦਿਆਲ।
ਦਰਸ਼ਨ ਦੇ ਨਿਰੰਕਾਰ ਨੇ, ਕੀਤਾ ਹੁਕਮ ਅਕਾਲ।
ਗੁਰੂ ਨਾਨਕ ਤੇ ਦਸਮ ਗੁਰ, ਰੀਤ ਦਾ ਕਰੋ ਪ੍ਰਚਾਰ।
ਸੰਤ ਖਾਲਸਾ ਪੰਥ ਰਚ, ਬਾਣੀ ਪੜ੍ਹਨ ਨਰ ਨਾਰ।
ਸੁਣਕੇ ਹੁਕਮ ਅਕਾਲ ਪੁਰਖ, ਸਤਿਗੁਰੂ ਰਾਮ ਸਿੰਘ ਆਪ।
ਸੂਬੇ ਸਦੇ ਗੁਰਾਂ ਨੇ, ਰਹਿਣ ਜੋ ਉਹਨਾਂ ਪਾਸ।
ਸੂਬਾ ਬਾਬਾ ਜਵਾਹਰ ਸਿੰਘ, ਕਾਹਨ ਸਿੰਘ ਜੀ ਨਿਹੰਗ।
ਸੂਬਾ ਲੱਖਾ ਸਿੰਘ ਜੀ, ਸੂਬਾ ਸਾਹਬ ਸਿੰਘ ਸੰਗ।
ਕਰੀਏ ਪਿੰਡਾਂ ਵਿਚ ਜਾ, ਗੁਰਬਾਣੀ ਦਾ ਪ੍ਰਚਾਰ।
ਖੰਡੇ ਦਾ ਅੰਮ੍ਰਿਤ ਸਾਜਕੇ, ਪਹਿਨਾਈਏ ਪੰਜ ਕਕਾਰ।
ਸੋਧੀ ਲਾਂਗਰੀ ਸਿੰਘ ਕਰਨ, ਲੰਗਰ ਸੋਧ ਦੇ ਨਾਲ।
ਬਾਣੀ ਪੜ੍ਹਨ ਗੁਰੂ ਕੀ, ਸੁਧ ਚਿਤ ਨਾਮ ਅਕਾਲ।

---

†ਜ਼ਿਲਾ ਲੁਧਿਆਣੇ ਵਿਚ ਕਿਲਾ ਰਾਇਪੁਰ ਅਸਟੇਸ਼ਨ ਹੈ ਜਿਸ ਪਿੰਡ ਵਿਚ ਬਾਰਾਂ ਪਤੀਆਂ ਦੀ ਸੰਘਣੀ ਵਸੋਂ ਹੈ। ੧੨ ਨੰਬਰਦਾਰ ਹੋਨ। ਪਿੰਡ ਦੀ ਆਨ ਸ਼ਾਨ ਵਿਚ ਕਈ ਸਕੂਲ ਵਿਦਿਆ ਦੇ, ਕਈ ਮਹਾਂਪੁਰਸ਼ ਕੌਰਗੋ ਸਥਾਨ ਤੇ ਭੰਡਾਰੇ ਹਨ।

ਰਾਗੀ ਸਿੰਘ ਭਧੌੜ ਦੇ, ਮਜਬੀ ਹੈਸਨ ਸਿੰਘ।
ਪਰੇਮ ਸਿੰਘ ਤੇ ਸਾਹਿਬ ਸਿੰਘ, ਨਿਹਾਲ ਸਿੰਘ ਨਰ ਇੰਦ।

ਆਸਾ ਦੀ ਵਾਰ ਪੜ੍ਹਨ ਜੋ, ਸ਼ਿਆਮ ਵੇਲੇ ਦੀਵਾਨ।
ਗੁਰਬਾਣੀ ਪੜ੍ਹਣ ਸ਼ਬਦ ਏ, ਸੁਰਤਾਲ ਰਾਗ ਪ੍ਰਵਾਨ।

ਢਾਡੀ ਸਦੇ ਗੁਰਾਂ ਨੇ, ਸੁਧ ਚਿਤ ਦਿਲ ਦੇ ਪਾਕ।
ਵਾਰਾਂ ਪੜ੍ਹਨ ਉਹ ਗੁਰੂ ਦੀਆਂ ਰਬਾਬੀ ਬੋਲਣ ਵਾਕ।

ਭਾਈ ਪਸ਼ੌਰਾ, ਭਾਈ ਸੰਤ, ਢਾਡੀ ਦੋਏ ਕਮਾਲ।
ਵਾਰਾਂ ਸੂਰਿਆਂ ਦੀ ਗਾਂਵਦੇ, ਮੁਰਦੇ ਦੇਣ ਜਵਾਲ।

ਰਾਗੀ ਕੀਰਤਨ ਕਰਦੇ, ਆਸਾ ਦੀ ਲੌਂਦੇ ਵਾਰ।
ਤਊਸ, ਸਰੰਦਾਂ, ਜੋੜੀਆਂ, ਰਾਗ ਤੇ ਤਾਲ ਦੀ ਸਤਾਰ।

ਅੰਮ੍ਰਿਤ ਵੇਲੇ ਅਸ਼ਨਾਨ ਕਰਨ, ਲਗੇ ਆਸਾ ਦੀ ਵਾਰ।
ਅਕਾਸ਼ੀਂ ਗੂੰਜ ਸੀ ਆਂਵਦੀ, ਦੇਵਤੇ ਕਰਨ ਦਿਦਾਰ।

ਸੰਗਤ ਹੈ ਸੀ ਨਾਲ ਜੋ, ਰਾਤ ਨੂੰ ਲੌਂਦੇ ਦੀਵਾਨ।
ਢੋਲਕ ਛੈਣੇ ਵਜਦੇ, ਬਾਣੀ ਸ਼ਬਦਾਂ ਨੂੰ ਗਾਣ।

ਸੁਰਤੀ ਜੁੜਦੀ ਸ਼ਬਦ ਸੁਣ ਗੁਰਬਾਣੀ ਦਾ ਲੋਰ।
ਧਰਤ ਅਤੇ ਅਸਮਾਨ ਵਿਚ ਗੁਰਬਾਣੀ ਘਨਘੋਰ।

ਭੈਣੀ ਸਾਹਿਬੋਂ ਗੁਰੂ ਜੀ, ਸੂਬੇ ਸਨ ਜੋ ਚਾਰ।
ਲਾਂਗਰੀ ਸੰਗਤ ਹੋਰ ਵੀ, ਗੁਰ ਘੋੜੀ ਅਸਵਾਰ।

ਲੱਲ ਪਿੰਡ ਦੀਵਾਨ ਕਰਨ, ਅਤਰ ਸਿੰਘ ਸਰਦਾਰ।
ਅੰਮ੍ਰਿਤ ਛਕ ਸਿੰਘ ਸਜ ਗਏ, ਮਾਂਗਟ ਗੋਤ ਪਰਵਾਰ।

ਹਰਿਓ, ਬਿਜਲੀ ਪੁਰ ਤਖੜਾਂ, ਲੋਪੋ ਬਰਮਾਲੀ ਪੁਰ।
ਬਿਸ਼ਨ ਪੁਰਾ ਪਿੰਡ ਗੁੜਥਲੀ, ਸਾਰੇ ਨੇ ਮਸ਼ਹੂਰ।

ਗਿਦੜੀ, ਬੁਆਵੀ, ਖਟੜੇ, ਭੁਟਾ, ਰੁੜਕਾ ਆਦਿ।
ਨੰਗਲ ਲਹਿਰਾ ਸਿਆੜ੍ਹ ਜੋ, ਕਲਾੜ ਪਿੰਡ ਅਬਾਦ।

ਜੜਤੌਲੀ ਤੇ ਮਾਜਰੀ, ਸਿੰਘ ਸਜਾਏ ਬੇਅੰਤ।
ਸੰਤ ਖਾਲਸਾ ਪੰਥ ਦਾ, ਸੂਰਜ ਚਾੜ੍ਹਿਆ ਕੰਤ।

ਬਾਣੀ ਗੁਰੂ ਗਰੰਥ ਪੜ੍ਹਨ ਤੇ, ਲਗੇ ਨਾਮ ਜਪੌਣ।
ਪੰਜ ਕਕਾਰ ਦੀ ਰਹਿਤ ਨੂੰ, ਖੰਡਿਉਂ ਅੰਮ੍ਰਿਤ ਛਕੌਣ।

ਮਾਸ ਸ਼ਰਾਬ ਤੇ ਠਗੀਆਂ, ਚੋਰੀਆਂ ਕਰੀਆਂ ਬੰਦ।
ਜੂਠ, ਝੂਠ ਤੇ ਨਿੰਦਿਆ, ਦਿਤੇ ਹੈਸਨ ਰੰਦ।

ਜੰਤਰ, ਮੰਤਰ ਤਵੀਤ ਜੋ ਕੀਤੇ ਦੂਰ ਪਖੰਡ।
ਅਕਾਲ ਪੁਰਖ ਦੀ ਪੂਜਾ ਕਰੋ, ਆਦ ਜੁਗਾਦ ਅਖੰਡ।

ਅੰਮ੍ਰਿਤ ਵੇਲੇ ਜਾਗ ਕੇ, ਕਰਨ ਲਗੇ ਇਸ਼ਨਾਨ।
ਨਾਮ ਜਪਣ ਮਾਲਾ ਉਨ ਦੀ, ਬਾਣੀ ਦਿਨ ਚੜ੍ਹੇ ਗਾਣ।

ਬਸਤਰ ਧਾਰੇ ਸਫੈਦ ਸਨ, ਸਿਰ ਸਿਧਾ ਦਸਤਾਰ।
ਪਾਣੀ ਡੋਲਦਾ ਬਹਿਕਲਾਂ, ਆਸਣ ਪਊਏ ਨਾਲ।

ਛਕਣਾ ਪ੍ਰਸ਼ਾਦਾ ਆਪਣਾ, ਕਸੰਗੀ ਦਾ ਬੰਦ ਨੀਰ।
ਲੜਕੀ ਦੇ ਵੱਟੇ ਵਿਆਹੁਣ ਦੀ ਬੰਦ ਕੀਤੀ ਤਦਬੀਰ।

ਲੜਕੀ ਦੇ ਪੈਸੇ ਨਾ ਲਵੋ, ਕੀਤਾ ਸੀ ਉਪਦੇਸ਼।
ਕੁੜੀ ਜੰਮੀ ਜੋ ਮਾਰ ਦਏ, ਕੀਤਾ ਬੰਦ ਕਲੇਸ਼।

ਗੁਰਮੁਖੀ ਵਿਦਿਆ ਪੜ੍ਹਨ ਦਾ, ਕੀਤਾ ਗੁਰਾਂ ਅਸੂਲ।
ਅੰਗਰੇਜ਼ੀ, ਫਾਰਸ਼ੀ ਪੜ੍ਹਨ ਤੇ, ਬੰਦ ਕੀਤਾ ਸਕੂਲ।

ਕਰਨਾ ਹਿੰਦ ਦਾ ਰਾਜ ਹੈ, ਕਢਣੇ ਹੈਨ ਅੰਗਰੇਜ।
ਰਾਜ ਕਰੇਗਾ ਖਾਲਸਾ, ਵਧੇ ਧਰੇਸ ਦਾ ਤੇਜ।

ਭਾਰਤ ਨੂੰ ਅਜ਼ਾਦ ਕਰ, ਸਤਿਜੁਗ ਲਿਆਉਣਾ ਦੇਸ।
ਜਥੇ ਬੰਦ ਸਿੰਘ ਸੈਂਕੜੇ, ਕੀਤੇ ਗੁਰਾਂ ਉਪਦੇਸ਼।

ਲੋਕ ਕਹਿਣ ਸੰਤ ਖਾਲਸਾ, ਉਤਮ ਹੈ ਇਹ ਪੰਥ।
ਧੰਨ ਸਤਿਗੁਰੂ ਰਾਮ ਸਿੰਘ; ਨਾਮਧਾਰੀ ਹੈ ਸੰਤ।

ਕਿਲ੍ਹਾ ਰਾਇਪੁਰ ਆਇਕੇ, ਲਾਏ ਗੁਰਾਂ ਦੀਵਾਨ।
ਦੀਵਾਨ ਖਾਨਾ ਆਖਦੇ, ਮਸ਼ਹੂਰ ਹੈ ਇਹ ਥਾਨ।

ਜੈਮਲ ਸਿੰਘ ਸੀ ਚੌਧਰੀ, ਰਾਇਪੁਰ ਦਾ ਸਰਦਾਰ।
ਰਾਜ ਦਰਬਾਰ ਵਿਚ ਰਿਆਸਤਾਂ, ਇਸ ਦਾ ਆਦਰਸਾਰ।

ਵਡਾ ਪੁਤਰ ਸੁੰਦਰ ਸਿੰਘ, ਛੋਟਾ ਦਰਬਾਰਾ ਸਿੰਘ।
ਭਜਨ ਪੁਛ ਕੇ ਬਣੇ ਸੀ, ਸੰਤ ਖਾਲਸਾ ਇੰਦ।

ਸ਼ਰਾਬ ਮਾਸ ਸ਼ਿਕਾਰ ਛੱਡ, ਛੁਰੀਆਂ ਜਾਲ ਜੋ ਫੂਕ।
ਬਣੇ ਦੇਵਤੇ ਸੰਤ ਸੀ, ਨਾਮ ਜਾਤ ਦੀ ਪੂਤ।

ਨਿਰਮਲੇ ਗੁਰਮੁਖ ਸਿੰਘ ਜੀ, ਜੋ ਹੈਸਨ ਵਿਦਵਾਨ।
ਅੰਮ੍ਰਿਤ ਛਕ ਕੇ ਗੁਰਾਂ ਤੋਂ, ਹੋਏ ਪੰਥ ਪਰਧਾਨ।

ਬੇਲਾ ਸਿੰਘ ਤੇ ਬੂਟਾ ਸਿੰਘ, ਦਰਜੀ ਇਹ ਪਰਵਾਰ।
ਗੁਰੂ ਮੰਨਿਆ ਬਾਹਰਵਾਂ, ਸਿਦਕੀ ਹੋਏ ਅਪਾਰ।

ਕਿਲ੍ਹਾ ਰਾਇਪੁਰ ਦੇ ਇਹ ਸਨ, ਸਿਖ ਲਿਖਾਰੀ ਪੰਥ।
ਸੁਨਹਿਰੀ ਅਖਰਾਂ ਵਿਚ ਲਿਖਦੇ, ਇਹ ਸਨ ਸ੍ਰੀ ਗਰੰਥ।

ਪੰਜ ਕੁ ਸੌ ਉਸ ਵੇਲੜੇ, ਸਿੰਘ ਸਜੇ ਸੀ ਆਏ।
ਕਿਲ੍ਹਾ ਰਾਇਪੁਰ ਸੰਤ ਖਾਲਸਾ, ਸਭ ਨੂੰ ਚੜ੍ਹਿਆ ਚਾਏ।

ਇਸ਼ਨਾਨ ਕਰਨ ਉਠ ਤੜਕਿਓਂ, ਅਣਖ ਭਰੇ ਸਭ ਵੀਰ।
ਇਜ਼ਤ ਸਦਾਚਾਰ ਵਿਚ, ਇਹਨਾਂ ਦੀ ਤਸਵੀਰ।

ਬਾਰਾਂ ਪਤੀਆਂ ਪਿੰਡ ਦੀਆਂ, ਬਣੇ ਸਿੰਘ ਬੇਅੰਤ।
ਮਿਠਾ ਬੋਲਣ ਸਭ ਨੂੰ, ਸਭ ਨੂੰ ਮੰਨਦੇ ਸੰਤ।

ਮਟ ਭੰਨ ਸ਼ਰਾਬ ਦੇ, ਜਾਲ ਦਿਤੇ ਸੀ ਜਾਲ।
ਸ਼ਿਕਾਰ ਛਡਿਆ ਖੇਲਣਾ, ਮੰਨਦੇ ਇਕ ਅਕਾਲ।

ਫਰੰਗੀ ਕਢੋ ਦੇਸ ਤੋਂ, ਇਹ ਸੀ ਸਭ ਦੀ ਮੰਗ।
ਕਰਨਾ ਰਾਜ ਹੈ ਹਿੰਦ ਵਿਚ, ਆਖਣ ਸਿੰਘ ਨਿਸੰਗ।

ਰਹੇ ਗੁਰੂ ਜੀ ਪੰਜ ਦਿਨ, ਲੰਗਰ ਚਲੇ ਅਪਾਰ।
ਦਰਸ਼ਨ ਕਰਨ ਨਿਤ ਗੁਰਾਂ ਦੇ, ਸਿਖ ਹੋਏ ਗਰੇਵਾਲ।

ਦਮਦਮਾ ਬੇਦੀ ਸਾਹਿਬ ਦਾ, ਹੈ ਜੋ ਇਕ ਅਸਥਾਨ।
ਬਾਬੇ ਸਾਹਿਬ ਸਿੰਘ ਦਾ, ਡੇਰਾ ਸੀ ਪਰਧਾਨ।

ਉਸਦੇ ਵਿਚ ਸੀ ਦੋ ਵੇਲੇ, ਰਾਗੀ ਲਾਉਣ ਦੀਵਾਨ।
ਪਰ ਬਿਸ਼ਨ ਪਦੇ ਸੀ ਗਾਂਵਦੇ, ਸੁਰ ਵਿਚ ਹੈਸੀ ਤਾਨ।

ਤਾਊਸ ਸਰੰਦੇ ਜੋੜੀਆਂ, ਰਲ ਕੇ ਗਾਉਂਦੇ ਰਾਗ।
ਪੰਛੀ ਹੁੰਦੇ ਮੋਹਤ ਸਨ, ਹੈਸਨ ਸੋਹਣੇ ਭਾਗ।

ਰਾਗੀ ਸੁਰ ਧਰ ਬੋਲਦੇ, ਸੁਣ ਕੇ ਚੜ੍ਹੇ ਸਰੂਰ।
ਨੌਕਰ ਸੀ ਉਸ ਥਾਂ ਦੇ, ਰਾਗੀ ਸੀ ਕੋਹਿਨੂਰ।

ਅਤਰ ਸਿੰਘ ਖਜ਼ਾਨ ਸਿੰਘ, ਪਖਾਵਜ ਸਿੰਘ ਹਰਨਾਮ।
ਕੁਰੜ ਛਾਪਾ ਪਿੰਡ ਸੀ, ਰਾਮਦਾਸੀਏ ਸੀ ਬੁਧਵਾਨ।

ਦਰਸ਼ਨ ਕੀਤਾ ਗੁਰਾਂ ਦਾ, ਹੋਵੇ ਗੁਰਾਂ ਦੇ ਦਾਸ।
ਸੰਤ ਖਾਲਸਾ ਬਣੇ ਉਹ, ਰਹਿਣ ਗੁਰਾਂ ਦੇ ਪਾਸ।

ਕੀਰਤਨ ਕਰਨ ਲਗੇ ਸੀ ਤਾਊਸ ਸਰੰਦੇ ਬਜਾਨ।
ਮੋਹਤ ਹੁੰਦੇ ਲੋਕ ਸਨ, ਜਦ ਗੁਰਬਾਣੀ ਗਾਣ।

ਧੰਨ ਧੰਨ ਗੁਰੂ ਰਾਮ ਸਿੰਘ, ਧੰਨ ਜਿਸ ਕਰੇ ਦੀਦਾਰ।
ਅਮਰ ਹੋਏ ਬਿਸ਼ਨ ਸਿੰਘ ਜੀ, ਰਾਗੀ ਸਿੰਘ ਚਮਾਰ ॥੩॥

★

ਕਥਾ

## ਲੋਹਗੜ੍ਹ ਦੇ ਸਰਦਾਰਾਂ ਨੇ ਸੰਤ ਖਾਲਸਾ ਹੋਣਾ

ਗਰੇਵਾਲ ਇਹ ਗੋਤ ਦੇ, ਲੋਹਗੜ੍ਹ ਦੇ ਸਰਦਾਰ।
ਜੀਊਣ ਸਿੰਘ ਜੀ ਚੌਧਰੀ, ਧਰਮ ਕੌਰ ਜੀ ਨਾਰ।

ਸਰਦਾਰਾ ਸਿੰਘ ਮਸ਼ਹੂਰ ਹੈ, ਪੰਥ ਵਿਚ ਡਾਢੀ ਸ਼ਾਨ।
ਪਰਵਾਰ ਸਮੇਤ ਉਹ ਭਜਨ ਪੁਛ, ਹੋ ਗਏ ਸਿੰਘ ਪ੍ਰਧਾਨ।

ਟਹਿਲ ਸਿੰਘ ਤੇ ਗੁਜਰ ਸਿੰਘ, ਸਾਹਬ ਸਿੰਘ ਪੰਜਾਬ।
ਸਕੇ ਭਰਾ ਇਹ ਸਿੰਘ ਹੋਏ, ਪੰਜੇ ਬੀਰ ਮਤਾਬ।

ਹਕੂਮਤ ਸਿੰਘ ਸਰਦਾਰ ਦੇ, ਦੋ ਪੁਤਰ ਗੁਲਜ਼ਾਰ।
†ਦੇਵਾ ਸਿੰਘ ਤੇ ਅਤਰ ਸਿੰਘ, ਬਹੁਤਾ ਸੀ ਪਰਵਾਰ।

ਅਣਖ ਮਟਕ ਦੇ ਭਰੇ ਹੋਏ, ਫ਼ਰੰਗੀ ਦੀ ਨਾ ਮੰਨਦੇ ਈਨ।
ਦੇਸ਼ ਆਜ਼ਾਦੀ ਵਾਸਤੇ, ਧਰਮ ਹਠ ਦੇ ਵਡੇ ਸ਼ੁਕੀਨ।

ਅੰਗਰੇਜ਼ ਦੇ ਰਾਜ ਦੀ, ਇਹ ਨਾ ਮੰਨਣ ਤਦਬੀਰ।
ਸਾਰਾ ਪਿੰਡ ਸਿੰਘ ਸਜ ਗਿਆ, ਬਹੁਤੇ ਹੋਰ ਸਰੀਰ।

ਕਿਲ੍ਹਾ ਰਾਇਪੁਰ ਵਿਚ ਆਣ ਕੇ, ਹੋਏ ਨੇ ਜਥੇ ਬੰਦ।
ਰਾਜ ਕਰੇਗਾ ਖਾਲਸਾ, ਬਿਸ਼ਨ ਸਿੰਘ ਬੋਲਨ ਛੰਦ ॥੪॥

---

†ਸ: ਦੇਵਾ ਸਿੰਘ ਮਲੇਰ ਕੋਟਲੇ ਵਿਚ ਸ਼ਹੀਦ ਹੋ ਗਿਆ ਅਤੇ ਅਤਰ ਸਿੰਘ ਬਿਕਰਮ ੧੯੩੧ ਵਿਚ ਪੰਜ ਅਖੰਡ ਪਾਠਾਂ ਦੇ ਕਰਾਉਣ ਵਿਚ ਫੜੇ ਗਏ ਪਰ ਉਹ ਜੇਲ੍ਹ ਵਿਚ ਤਸ਼ਦਦ ਨਾਲ ੧੯੩੧, ੧ ਫੱਗਣ ਨੂੰ ਸ਼ਹੀਦ ਕੀਤੇ ਗਏ ਲੁਧਿਆਣੇ।

ਕਥਾ

# ਗੁਜਰਵਾਲ ਦੇ ਸਰਦਾਰਾਂ ਨੇ ਸੰਤ ਖਾਲਸਾ ਹੋਣਾ

ਲਾਹੌਰ ਵਿਚ ਜਦ ਸਤਿਗੁਰੂ, ਨੌਕਰ ਫੌਜ ਦਰਬਾਰ।
ਕੋਤਵਾਲ ਸੇਵਕ ਗੁਰਾਂ ਦੇ, ਬੁਧ ਸਿੰਘ ਸੀ ਸਰਦਾਰ।
ਕਾਹਲਾ ਸਿੰਘ ਤੇ ਚੈਨ ਸਿੰਘ, ਮੋਹਰ ਸਿੰਘ ਬਲਵਾਨ।
ਸਮੁੰਦ ਸਿੰਘ ਮਸਤਾਨਾ ਨਾਮ ਵਿਚ, ਭੂਪ ਸਿੰਘ ਸੀ ਜਾਨ।
ਫੌਜੀ ਸਿਪਾਹੀ ਇਹ ਸਨ, ਮੁਦਕੀ ਦਾ ਸੀ ਜੰਗ।
ਲੜੇ ਨਾਲ ਅੰਗਰੇਜ਼ ਦੇ, ਰਖੀ ਨਾ ਸੀ ਸੰਗ।

ਸਿੱਖਾਂ ਦੀਆਂ ਫੌਜਾਂ ਹਾਰੀਆਂ ਗੋਰੇ ਵੜੇ ਲਾਹੌਰ।
ਰਾਜ ਤਾਜ ਤਖਤ ਸਿੰਘਾਂ ਦਾ, ਲੈ ਲਿਆ ਸੀ ਇਸ ਤੌਰ।

ਮੁਦਕੀਉਂ ਆਏ ਗੁਜਰਵਾਲ, ਇਹ ਸੀ ਜੱਟ ਕਿਰਸਾਨ।
ਵਾਹੀ ਕਰਨ ਜਮੀਨ ਦੀ, ਕਰੇ ਨਾ ਅੰਗਰੇਜ ਚਲਾਨ।

ਕਿਲੇ ਰਾਇਪੁਰ ਵਿਚ ਆਣਕੇ, ਕੀਤਾ ਗੁਰੂ ਦੀਦਾਰ।
ਤਨ ਮਨ ਹੋਏ ਹਰਿਆਵਲੇ, ਖਿੜੇ ਬਾਗ ਗੁਲਜ਼ਾਰ।

ਭਜਨ ਪੁਛ ਸਿੰਘ ਸਜ ਗਏ, ਮਨ ਤਨ ਹੋਏ ਅਨੰਦ।
ਧੰਨ ਸਤਿਗੁਰੂ ਰਾਮ ਸਿੰਘ, ਧੰਨ ਤੇਰਾ ਸਤਸੰਗ।

ਦਿਲ ਵਿਚ ਡਾਢੀ ਲਗਨ ਇਹ, ਗੋਰੇ ਦੇਵੋ ਕੱਢ।
ਸਾਂਭੋ ਤਖਤ ਲਾਹੌਰ ਦਾ, ਫਰੰਗੀ ਜਾਵਣ ਭੱਜ।

ਅਣਖ ਭਰੇ ਸਰਦਾਰ ਸਨ, ਬਣੇ ਸਿੰਘ ਦਲੇਰ।
ਦੇਸ਼ ਭਗਤ ਗੁਜਰਵਾਲ ਦੇ, ਅਕਲਮੰਦ ਨੇ ਸ਼ੇਰ।

ਰਹਿਤ ਦਸੀ ਗੁਰੂ ਰਾਮ ਸਿੰਘ, ਆਪਣੀ ਕਿਰਪਾ ਧਾਰ।
ਦਸਮ ਗੁਰੂ ਦੀ ਰੀਤ ਹੈ, ਗੁਰਮਤ ਹੈ ਪਰਚਾਰ।

ਅੰਮ੍ਰਿਤ ਵੇਲੇ ਉਠ ਨਿਤ, ਜੰਗਲ ਜਾਨ ਮੈਦਾਨ।
ਗੜਵਾ ਪਾਣੀ ਨਾਲ ਲੈ, ਹਥ ਜਲ ਧੋਣੇ ਆਣ।

ਮਿੱਟੀ ਨਾਲ ਹੈ ਮਾਂਜਦੇ, ਗੜਵਾ ਜੋ ਦੋ ਵਾਰ।
ਨਾਲੇ ਮਾਂਜਣੇ ਹਥ ਪੈਰ, ਦਾਤਨ ਕਰਦੇ ਸਾਰ।

ਕਰਨ ਇਸ਼ਨਾਨ ਸਣੇ ਕੇਸ, ਕੱਛ ਪਹੁੰਚਾ ਪਾਉਂਦੇ ਲਾਹੇ।
ਰਹਿਤ ਪੰਜ ਕਕਾਰ ਦੀ, ਕਰਦੇ ਨਹੀਂ ਵਿਸਾਹੇ।

ਭਜਨ ਕਰਨ ਚੌ-ਅੱਖਰਾ, ਮਾਲਾ ਉਨ ਦੀ ਨਾਲ।
ਬਾਣੀ ਪੜ੍ਹਨੀ ਸ਼ੁਧ ਨਿਤ, ਪੋਥੀ ਅੱਖਰ ਬਸਾਲ।

ਜਪੁਜੀ ਜਾਪ ਕੰਠ ਕਰੇ, ਸ਼ਬਦ ਹਜ਼ਾਰੇ ਸਗ।
ਰਹਿਰਾਸ ਸੋਹਿਲਾ ਆਰਤੀ, ਅਰਦਾਸਾ ਕਰਨ ਨਿਸੰਗ।

ਸਿਮਰਨ ਕਰਦੇ ਨਾਮ ਦਾ, ਰਖਦੇ ਸ਼ੀਲ ਸੰਤੋਖ।
ਥੋੜਾ ਖਾਣਾ ਹਾਰ ਹੈ, ਰਹੇ ਸ਼ਰੀਰ ਵਿਚ ਸੋਖ।

ਧੀ ਭੈਣ ਜੋ ਪਰਾਈ ਹੈ, ਮੰਨਣ ਆਪਣੀ ਭੈਣ।
ਹਕ ਪਰਾਇਆ ਸਮਝਦੇ, ਜਿੰਨ ਭੂਤ ਕੋਈ ਡੈਣ।

ਮੰਦਾ ਬਚਨ ਕਦੇ ਨਾ, ਬੋਲਣਾ ਕਿਸੇ ਭੀ ਬੋਲ।
ਕਰਦੇ ਖਿਮਾਂ ਉਸ ਉਤੇ, ਬੋਲੇ ਕੋਈ ਕਬੋਲ।

ਢੋਲਕੀ ਛੈਣੇ ਬਜਾਇਕੇ, ਕੀਰਤਨ ਕਰਦੇ ਰਾਤ।
ਗੁਰਬਾਣੀ ਦੇ ਸ਼ਬਦ ਨਿਤ, ਪੜ੍ਹਨੇ ਹਨ ਸਤਵਾਤ।

ਹਵਨ ਕਰਨ ਪਾਠ ਕਰ, ਭੋਗ ਪਾਉਦੇ ਸ੍ਰੀ ਗਰੰਥ।
ਸੰਤ ਖਾਲਸਾ ਮੰਨਦੇ, ਨਾਮਧਾਰੀ ਹੈ ਪੰਥ।

ਕਰਨਾ ਦੇਸ਼ ਆਜ਼ਾਦ ਹੈ, ਨਿਤ ਕਰਦੇ ਅਰਦਾਸ।
ਸਿੱਖੀ ਸਿਦਕ ਨੂੰ ਮੰਨਦੇ, ਕਰ ਗੁਰ ਤੇ ਵਿਸ਼ਵਾਸ਼।

ਮਲੇਛ ਰਾਜ ਦਾ ਨਾਸ ਹੋਏ, ਰਾਜ ਖਾਲਸਾ ਹਿੰਦ।

ਕਰਨ ਭਜਨ ਦਿਨ ਰਾਤ ਇਹ, ਹਰ ਘੜੀ ਹਰਬਿੰਦ।
ਮਾਸ ਸ਼ਰਾਬ ਨਾ ਵਰਤਨਾ, ਗੁਰਮਤ ਰੀਤ ਜੋ ਇੰਦ।
ਲੜਕੀ ਨਾ ਜੰਮਦੀ ਮਾਰਨੀ, ਕਰਨ ਨਾ ਵੱਟਾ ਸਿੰਘ।

ਹੁਕਮ ਸਤਿਗੁਰੂ ਰਾਮ ਸਿੰਘ, ਦਿੱਤਾ ਹੈ ਸੀ ਲਿਖ।
ਗਰੇਵਾਲ ਦੇ ਨੌਂ ਪਿੰਡ, ਹੋਏ ਸੀ ਕੂਕੇ ਸਿਖ।

ਸਿੰਘ ਹਜ਼ਾਰਾਂ ਸਜੇ ਸੀ, ਸੁਣ ਗੁਰ ਦਾ ਉਪਦੇਸ਼।
ਜਥੇ ਬੰਦ ਕਰਨੇ ਜੋ, ਸਾਰੇ ਸਿੰਘ ਵਿਸ਼ੇਸ਼।

ਧੌਂਕਲ ਸਿੰਘ ਸਰਦਾਰ ਦੀ, ਕਥਾ ਪੜੋ ਬੁਧਵਾਨ।
ਸ਼ਰਨ ਗੁਰਾਂ ਦੀ ਆਣ ਕੇ, ਸਿੰਘ ਸਜਿਆ ਬਲਵਾਨ।

ਬਿਸ਼ਨ ਸਿੰਘ ਇਤਿਹਾਸ ਵਿਚ, ਇਸਦੀ ਸਾਖੀ ਲੀਕ।
ਪਿੰਜਰੇ ਪਾਇਆ ਫਰੰਗੀਆਂ, ਕੂਕਾ ਸਿੰਘ ਸੀ ਠੀਕ ॥੫॥



## ਸੰਤ ਖਾਲਸਾ ਸਾਜ ਕੇ ਸ੍ਰੀ ਸਤਿਗੁਰੂ ਜੀ ਨੇ ਰਹਿਤ ਦਸਣੀ

ਅੰਮ੍ਰਿਤ ਵੇਲੇ ਉਠ ਕੇ, ਜਾਣਾ ਜੰਗਲ ਦੂਰ।
ਮਾਂਜੋ ਗੜਵਾ ਦੋ ਵਾਰ, ਮਿਟੀ ਸ਼ੁਧ ਦਸਤੂਰ।

ਪੰਜ ਵਾਰ ਹਥ ਮਾਂਜਨੇ, ਦਾਤਨ ਕਰਨੀ ਆਏ।
ਕਰਨਾ ਫੇਰ ਇਸ਼ਨਾਨ ਹੈ, ਕੇਸਾਂ ਵਿਚ ਪਾਣੀ ਪਾਏ।

ਕਰਨਾ ਭਜਨ ਹੈ ਵਾਰ ਵਾਰ, ਮਾਲਾ ਉਨ ਦੀ ਨਾਲ।
ਸੂਰਜ ਚੜੇ ਬਾਣੀ ਪੜ੍ਹਨ, ਅੱਖਰ ਵੇਖ ਸੰਭਾਲ।

ਜਪੁਜੀ ਜਾਪ ਕੰਠ ਕਰੋ, ਸ਼ਬਦ ਹਜਾਰੇ ਦੋਇ।
ਰਹਿਰਾਜ ਸੋਹਿਲਾ ਨਿਤਨੇਮ, ਪੜ੍ਹਨ ਸਿਖ ਜੋ ਹੋਇ।

ਸ਼ੀਲ ਸੰਤੋਖ ਨੂੰ ਰੱਖਣਾ, ਸਿਮਰਨ ਰਸਨਾ ਨਾਲ।
ਥੋੜਾ ਕਰਨਾ ਹਾਰ ਵੀ, ਰਹੇ ਸਰੀਰ ਸੰਭਾਲ।

ਪਰਾਈ ਧੀ ਨੂੰ ਜਾਨਣਾ, ਆਪਣੀ ਛੋਟੀ ਭੈਣ।
ਹਕ ਪਰਾਇਆ ਤਿਆਗਣਾ, ਜਿਉਂ ਹੈ ਕੋਈ ਡੈਣ।

ਮੰਦਾ ਕਿਸੇ ਨੂੰ ਨਾ ਆਖਣਾ, ਸਹਿਣਾ ਬੋਲ ਕਬੋਲ।
ਖਿਮਾਂ ਧੀਰਜ ਰੱਖਣੀ, ਵਾਕ ਕਹੇ ਜੋ ਬੋਲ।

ਢੋਲਕ ਛੈਣੇ ਵਜਾਇਕੇ, ਰਾਤ ਨੂੰ ਲਾਉ ਦੀਵਾਨ।
ਗੁਰਬਾਣੀ ਦੀ ਧਾਰਨਾ, ਨਰ ਨਾਰੀ ਮਿਲ ਗਾਣ।

ਕਛਹਿਰਾ ਨਹੀਂ ਹੈ ਲਾਹਵਣਾ, ਕਰਨਾ ਨਹੀਂ ਵਿਸਾਹ।
ਪਹੁੰਚਾ ਇਕ ਪੈਰੋਂ ਕੱਢਣਾ, ਦੂਜਾ ਲੈਣਾ ਪਾਹ।

ਬਾਣੀ ਸ੍ਰੀ ਗਰੰਥ ਬਿਨ, ਪੜ੍ਹਨੀ ਨਾਹੀਂ ਹੋਰ।
ਕਥਾ ਕਰਨੀ ਗੁਰੂ ਘਰ ਦੀ, ਗੁਰਸਿੱਖੀ ਦੀ ਤੋਰ।

ਕਰਨਾ ਹਵਨ ਤੇ ਜਗ ਜੇ, ਸ਼ੁਧ ਹੋਣਾ ਇਸ ਰੀਤ।
ਕਰਨਾ ਇਸ਼ਨਾਨ ਸਣੇ ਕੇਸ, ਬਸਤਰ ਸ਼ੁਧ ਪਨੀਤ।

ਬਰਤਨ ਸਾਰੇ ਮਾਂਜਣੇ, ਜਲ ਭਰਨਾ ਤਤਕਾਲ।
ਹਵਨ ਕਰਨ ਦੇ ਵਾਸਤੇ, ਸਮੱਗਰੀ ਲੈਣ ਬਸਾਲ।

ਬੇਰੀ ਜਾ ਪਲਾਸ ਦੀ ਲੱਕੜੀ ਹਵਨ ਦੇ ਵਿਚ।
ਪੈਰ ਧੋਇ ਕੇ ਬੈਠਣਾ, ਸਤ ਹੋਵਨ ਸਭ ਸਿਖ।

ਫੂਕ ਨਾ ਮੂੰਹ ਦੀ ਮਾਰਨੀ, ਪੱਖੀ ਨਾਲ ਬਾਲੋ ਅੱਗ।
ਘਿਉ ਸਮਗਰੀ ਪਾਉ ਫਿਰ, ਜਦ ਜਾਏਗੀ ਅਗ ਦਗ।

ਕਰ ਅਰਦਾਸ ਬਾਣੀ ਪੜ੍ਹੋ, ਜਪ ਜਾਪ ਚੰਡੀ ਦੀ ਵਾਰ।
ਚੰਡੀ ਚਰਿੱਤਰ ਅਕਾਲ ਉਸਤਤ, ਉਗਰ ਦੰਤੀ ਉਚਾਰ।

ਬਾਣੀ ਪੜ੍ਹਣ ਜੋ ਪੰਜ ਸਿੱਖ, ਇਕ ਅਹੂਤੀ ਘਿਉ।

ਸਤਵਾਂ ਸਿੰਘ ਜਲ ਪਾਵਸੀ, ਛਿਟਾ ਅੱਗ ਵਿਚ ਦਿਉ।
ਚੋਰੀ ਯਾਰੀ ਝੂਠ ਨੂੰ, ਦੇਣਾ ਸਿੰਘੋ ਤਿਆਗ।
ਕੁਕਰਮ ਨਾ ਕਰਨਾ ਕੋਈ ਵੀ, ਛਲ ਬਲ ਕਰਨਾ ਤਿਆਗ।

ਬਾਣੀ ਪੜ੍ਹ ਕੇ ਹਵਨ ਦੀ, ਕਰਨੀ ਇਹ ਅਰਦਾਸ।
ਹਥ ਜੋੜ ਕੇ ਮੰਗਣਾ, ਸਿਖੀ ਸਿਦਕ ਦਾ ਪਾਸ।

ਬਖਸ਼ਸ਼ ਮੰਗਣੀ ਗੁਰਾਂ ਤੋਂ, ਅਕਾਲ ਪੁਰਖ ਦਾ ਪਿਆਰ।
ਬੇ-ਮੁਖੀ ਤੋਂ ਰੱਖ ਲੈ, ਹੇ ਮੇਰੇ ਕਰਤਾਰ।

ਅੰਮ੍ਰਿਤ ਛਕਾ ਕੇ ਕਰ ਲੈਣਾ, ਧੀ ਪੁਤਰ ਦਾ ਅਨੰਦ।
ਪੈਸਾ ਵੱਟਾ ਲੜਕੀ ਦਾ, ਕਰ ਦਿਤਾ ਗੁਰਾਂ ਬੰਦ।

ਮਾਸ ਸ਼ਿਕਾਰ ਤਿਆਗ ਕੇ, ਬਨਣਾ ਹੈ ਨਿਰਬਾਣ।
ਦੇਸ਼ ਹਿਤ ਤੇ ਧਰਮ ਦੇ, ਹੋਣਾ ਜਾ ਕੁਰਬਾਨ।

ਬਿਲੇ ਕਢਣੇ ਦੇਸ ਤੋਂ, ਕਰਨਾ ਆਪਣਾ ਰਾਜ।
ਭਾਰਤ ਕਰੋ ਅਜ਼ਾਦ ਸਭ, ਧਰਨਾ ਸਿਰ ਤੇ ਤਾਜ।

ਹਿੰਦ ਵਿਚ ਕਰਨਾ ਹਿੰਦ ਰਾਜ, ਵਲਾਇਤ ਨੂੰ ਤੋਰ ਅੰਗਰੇਜ਼।
ਜਥੇਬੰਦ ਹੋਵੋ ਖਾਲਸਾ, ਰਖੋ ਸਾਰੇ ਹੇਜ।

ਕਰਨੀ ਗਊਆਂ ਦੀ ਰਖਿਆ, ਕੂਕਿਆਂ ਦੀ ਇਹ ਸੱਦ।
ਹਜ਼ਾਰਾਂ ਹੀ ਹੋਏ ਸਿੰਘ ਸੀ, ਸੰਤ ਖਾਲਸਾ ਸੱਜ।

ਚੋਰ ਧਾੜਵੀ ਠੱਗ ਜੋ, ਨਾਮ ਜਪ ਹੋਏ ਸੰਤ।
ਸੰਤ ਖਾਲਸਾ ਪੰਥ ਜੋ ਬਾਣੀ ਪੜੇ ਗਰੰਥ।

ਗਰੇਵਾਲ ਸਰਦਾਰ ਜੋ, ਰਾਜੇ ਰਹੀਸ਼ ਦਰਬਾਰ।
ਸੰਤ ਖਾਲਸਾ ਹੋ ਗਏ, ਕਈ ਸਿੰਘ ਸਰਦਾਰ।

ਗੁਰਮੁਖ ਸਿੰਘ ਜੀ ਨਿਰਮਲੇ, ਵਿਦਵਾਨ ਆਏ ਸ਼ਰਨ।
ਅੰਮ੍ਰਿਤ ਛਕ ਕੇ ਗੁਰਾਂ ਦਾ ਪਕੜੇ ਸਭ ਨੇ ਚਰਨ।

ਜੈਮਲ ਸਿੰਘ ਜੋ ਚੌਧਰੀ, ਦੋ ਪੁਤਰ ਪਰਵਾਰ।
ਸੁੰਦਰ ਸਿੰਘ ਦਰਬਾਰਾ ਸਿੰਘ ਜੀ, ਲਿਆ ਸਿਦਕ ਨੂੰ ਧਾਰ।
ਧੋਂਕਲ ਸਿੰਘ ਨੇ ਸੁਣਿਆ, ਸਤਿਗੁਰਾਂ ਦਾ ਸੰਗ।
ਬਿਸ਼ਨ ਸਿੰਘ ਸੇਵਕ ਹੋ ਗਿਆ, ਪੜ੍ਹੋ ਇਹ ਪਰਸੰਗ ॥੬॥

★

## ਧੌਂਕਲ ਸਿੰਘ ਜੀ ਦਾ ਗੁਰੂ ਜੀ ਦੀ ਸ਼ਰਨ ਆਉਣਾ।

ਬਾਰਾਂ ਪਤੀਆਂ ਵਸਦਾ, ਕਿਲ੍ਹਾ ਰਾਇਪੁਰ ਮਸ਼ਹੂਰ।
ਪੱਤੀ ਦੇਵਾ ਸਿੰਘ ਦੀ, ਜਿਉਂ ਹੀਰਾ ਕੋਹਿਨੂਰ।
ਚੌਧਰੀ ਆਖਣ ਲੋਕ ਸਭ, ਵਿਚ ਭਰਾਵਾਂ ਮਾਨ।
ਇੰਦ ਕੌਰ ਓਹਦੀ ਸਿੱਖਣੀ, ਸੁਖ ਸਾਗਰ ਦੀ ਖਾਣ।
ਚਤਰ ਸਿਆਣੀ ਅਕਲਵੰਦ, ਧੀਰਜ ਪਿਆਰ ਅਸੀਲ।
ਧਰਮ ਕਰਮ ਵਿਚ ਉਹ ਸੀ, ਗੌਤ ਦੀ ਗਿਲ ਨਸੀਲ।
ਹੋਈ ਕੁਖ ਸੁਲੱਖਣੀ, ਹੁਕਮ ਸ੍ਰੀ ਨਿਰੰਕਾਰ।
ਬਿਕ੍ਰਮ ਅਠਾਰਾਂ ਸੌ ਸੀ, ਅੱਸੀ ਸਾਲ ਵਿਚਾਰ।
ਮਾਘ ਸੁਦੀ ਸੀ ਸਤਵੀਂ, ਪੰਛੀ ਗਾਵਣ ਗੀਤ।
ਸੂਰਜ ਕਿਰਨਾਂ ਵਿਚ ਸੀ, ਸੋ ਅਲਾਹੀ ਗੀਤ।
ਜੰਗਲ ਦਾ ਸ਼ੇਰ ਆਣ ਕੇ, ਭਬਕਿਆ ਉਹ ਦਲੇਰ।
ਮੋਰਾਂ ਕੀਤਾ ਕਿਆਓ ਕਿਆਓ, ਪੰਹੁ ਫੁਟੀ ਸਵੇਰ।
ਬਾਲਕ ਜੰਮਿਆ ਇੰਦ ਕੌਰ, ਲੰਮਾ ਸਰੂ ਸਰੀਰ।
ਮੱਥਾ ਚੌੜਾ ਚੰਦ ਜਿਉਂ, ਨੱਕ ਜਿਉਂ ਸ਼ਮਸ਼ੀਰ।
ਨੇਤਰ ਕੰਵਲ ਫੁਲ ਵਾਂਗ, ਗੁਲਾਬੋਂ ਸੋਹਣਾ ਰੰਗ।
ਗਲ੍ਹਾਂ ਸਿਓ ਕਸ਼ਮੀਰ ਦਾ, ਕਦਲੀ ਵਾਂਗੂੰ ਅੰਗ।

ਮਾਤਾ ਡਿੱਠਾ ਲਾਡਲਾ, ਕੀਤਾ ਚੁੰਮ ਪਿਆਰ।
ਧੌਂਕਲ ਸਿੰਘ ਨਾਮ ਰੱਖ ਦਿਤਾ, ਸ਼ੁਕਰ ਕੀਤਾ ਕਰਤਾਰ।
ਵਿਚ ਅੰਙਣੇ ਖੇਲਦਾ, ਸੱਧਰਾਂ ਦੇ ਕੀਤੇ ਲਾਡ।
ਜਵਾਨੀ ਆਈ ਰੰਗਲੀ, ਦੁਧ ਘਿਓ ਖਾਵੇ ਭਾਗ।
ਕਸਰਤ ਡੰਡਾਂ ਪੇਲਦਾ, ਖਾਵੇ ਘਿਓ ਤੇ ਖੰਡ।
ਵਿਚ ਪਲੱਥੇ ਨੱਚਦਾ, ਕਦੇ ਨਾ ਫੇਰੇ ਕੰਡ।
ਕੱਦ ਉਸ ਦਾ ਸੱਤ ਫੁਟ, ਬਾਂਕਾ ਵੀਰ ਜਵਾਨ।
ਦਸ ਮਣ ਦਾ ਮੁਦਗਰ ਚੁੱਕਦਾ, ਸਿਰ ਤੋਂ ਸੁਟੇ ਤਾਣ।
ਦੇਸ ਪੁਆਦ ਦੇ ਵਿਚ ਜੋ, ਧੌਂਕਲ ਸਿੰਘ ਸਰਦਾਰ।
ਰੁਸਤਮ ਉਹਨੂੰ ਆਖਦੇ, ਕਰਦੇ ਸੀ ਸਤਿਕਾਰ।
ਵੇਖੋ ਰਬ ਦੀਆਂ ਕੁਦਰਤਾਂ, ਵੇਖੋ ਰਬ ਦੀ ਸ਼ਾਨ।
ਪੈ ਗਈ ਵਾਨ ਅਵੱਲੜੀ, ਅਫੀਮ ਲੱਗਾ ਉਹ ਖਾਨ।
ਮਾਵਾ ਇਕ ਛਟਾਂਕ ਦਾ, ਅੰਦਰ ਲੈਂਦਾ ਉਹ ਸਿੱਟ।
ਪੀਂਦਾ ਸੁਖਾ ਘੋਟਕੇ, ਪਾਈਆ ਸੀ ਦਿਨ ਇਕ।
ਮਲ ਮਲ ਪੋਸਤ ਪੀਂਵਦਾ, ਰਹੀ ਨਾ ਸੁਧ ਸੰਭਾਲ।
ਮਾਚੇ ਤੋੜ ਨਾਂ ਧਰ ਲਿਆ, ਗਰੇਵਾਲਾਂ ਸਰਦਾਰ।
ਬਿਨਾਂ ਅਮਲ ਦੇ ਖਾਦਿਆਂ, ਹੁੰਦਾ ਸਰੀਰ ਨਿਢਾਲ।
ਅਮਲੀ ਘੋਗੀ ਦਲਿਦਰੀ, ਭੈੜਾ ਹੋ ਗਿਆ ਹਾਲ।
ਪਿਤਾ ਨੇ ਕਢਿਆ ਘਰ ਵਿਚੋਂ, ਉਡਿਆ ਸਰਦਾਰੀ ਟੌਰ।
ਗਲੀਆਂ ਦੇ ਵਿਚ ਫਿਰਦਾ, ਜਿਉਂ ਜੰਗਲ ਵਿਚ ਢੋਰ।
ਦਾੜ੍ਹੀ ਕੇਸ ਮੁਨਾ ਦਿਤੇ, ਖਿਸਕੂ ਬੰਨ੍ਹਿਆ ਲੱਕ।
ਗੋਲ ਮੋਲ ਡਰਨਾ ਖੇਤ ਦਾ, ਤਿਉਂ ਬਣਿਆ ਸੀ ਜੱਟ।
ਅਮਲੀਆਂ ਵਾਲਾ ਖੂਹ ਇਕ, ਸੱਠ ਸੱਤਰ ਅਮਲੀ ਝੁੰਡ।

ਪੋਸਤ ਮਲ ਮਲ ਪੀਂਵਦੇ, ਪੰਜ ਸਤ ਹੈਸੀ ਕੂੰਡ।
ਸੇਰ ਸੇਰ ਸੁੱਖਾ ਘੋਟ ਕੇ, ਕੱਲਾ ਕੱਲਾ ਪੀਵੇ ਇਕ।
ਅਮਲ ਅਫੀਮ ਦਾ ਤਾਂ ਚੜੇ, ਧਤੂਰਾ ਹੋਵੇ ਵਿਚ।

ਮਸ਼ਹੂਰ ਕਹਾਣੀ ਇਕ ਹੈ, ਕਿਲਾ ਰਾਇਪੁਰ ਦੀ ਯਾਦ।
ਗਧੇ ਅਮਲੀ ਹੋਏ ਸਨ, ਪੋਸਤ ਖਾਣ ਨਿਭਾਗ।

ਰੂੜੀਆਂ ਉਤੇ ਸੁਟਦੇ, ਪੋਸਤ ਡੋਢੇ ਢੇਰ।
ਰਾਇਪੁਰ ਦੇ ਗਧੇ ਅਮਲੀ, ਲੋਕ ਆਖਦੇ ਟੇਰ।

ਪਰ ਧੌਂਕਲ ਸਿੰਘ ਦੀ ਸ਼ਕਲ ਸੀ, ਮੂੰਹ ਸਿਰ ਗੋਲ ਮਗੋਲ।
ਖਿਸਕੂ ਬੰਨ੍ਹਿਆ ਲੱਕ ਸੀ, ਕਪੜਾ ਨਾ ਤਨ ਦੇ ਕੋਲ।

ਮਟਕ, ਚਟਕ ਦੀ ਬਾਤ ਨੂੰ, ਅਮਲੀ ਕਰੇ ਬਹਾਰ।
ਅਮਲੀ ਡਾਢੇ ਅਫੀਮ ਦੇ, ਗੱਲੀਂ ਭਰੇ ਭੰਡਾਰ।

ਪਿਆਲਾ ਮਿੱਟੀ ਦਾ ਸਿਰ ਉਤੇ, ਕੂੰਡਾ ਸੋਟਾ ਪਾਸ।
ਲੀਰਾਂ ਕਚੀਰਾਂ ਪੋਟਲੀ, ਅਮਲੀਆਂ ਦਾ ਹੈ ਖਾਸ਼।

ਧੌਂਕਲ ਸਿੰਘ ਦੇ ਨਾਮ ਨੂੰ, ਭੁਲਕੇ ਨਾ ਲੋਕ ਬੁਲਾਣ।
ਮਾਚੇ ਤੋੜ, ਸਨ ਆਖਦੇ, ਜੋ ਕੋਈ ਲਵੇ ਸਿਆਣ।

ਧੌਂਕਲ ਸਿੰਘ ਦੇ ਪਾਸ ਆ, ਦਸੀ ਕਿਸੇ ਨੇ ਬਾਤ।
ਰਾਇਪੁਰ ਆਇਆ ਗੁਰੂ ਅੱਜ, ਦਿੰਦਾ ਅਮਲ ਸੁਗਾਤ।

ਕਪੜੇ ਸੋਤਾਂ ਬਖਸ਼ਦਾ, ਤਿੰਨ ਮੇਲ ਪਰਸ਼ਾਦ।
ਜੋ ਮੰਗੇ ਸੋ ਦੇ ਦਿੰਦਾ, ਪੂਰੀ ਕਰੇ ਮੁਰਾਦ।

ਬੈਠੇ ਸਤਿਗੁਰੂ ਰਾਮ ਸਿੰਘ, ਰਾਗੀ ਸ਼ਬਦ ਸੁਨਾਣ।
ਵਿਛੜਿਆਂ ਪ੍ਰਭ ਮੇਲਦਾ, ਏਸੇ ਸ਼ਬਦ ਨੂੰ ਗਾਣ।

ਧੌਂਕਲ ਸਿੰਘ ਘੋਨ ਮੋਨ, ਗਿਆ ਦੀਵਾਨ 'ਚ ਲੰਘ।
ਬਿਸ਼ਨ ਸਿੰਘ ਪਾਸ ਗੁਰਾਂ ਦੇ ਕੀਤੀ ਅਰਜ਼ ਤੇ ਮੰਗ।ਹ।

# ਅਮਲੀ ਦੀ ਮੰਗ

ਧੌਕਲ ਨੇ ਕੀਤੀ ਅਰਜ ਸੀ, ਵਿਚ ਦੀਵਾਨ ਹਥ ਜੋੜ।
ਅਮਲ ਬਖਸ਼ੋ ਗੁਰੂ ਜੀ, ਡਾਢੀ ਲੱਗੀ ਹੈ ਤੋੜ।
ਇਕ ਸੇਰ ਪੋਸਤ ਦੇ ਦਿਉ, ਅਫ਼ੀਮ ਮਾਵਾ ਇਕ ਛਟਾਂਕ।
ਖਿੜੇ ਅਮਲ ਤਦ ਮੁਝ ਨੂੰ, ਸੁਖਾ ਪਾਵਾਂ ਨਾਪ।
ਕਰੋ ਦਲਿੱਦਰ ਦੂਰ ਅੱਜ, ਬਖਸ਼ੋ ਅਮਲ ਭੰਡਾਰ।
ਰਾਤ ਦਿਨੇ ਨਾ ਉਤਰੇ, ਖੀਵਾ ਰਹਾਂ ਇਕ ਸਾਰ।
ਬਸਤਰ ਦੇਵੋ ਤਨ ਢੱਕਾਂ, ਨਾਲੇ ਅਮਲ ਦਾ ਨੂਰ।
ਬਖਸ਼ੋ ਦੀਨ ਦਿਆਲ ਜੀ, ਚੜ੍ਹਿਆ ਰਹੇ ਸਰੂਰ।
ਤੂੰ ਸ਼ਾਹਾਂ ਦਾ ਪਾਤਸ਼ਾਹ, ਤੂੰ ਹੈਂ ਦੀਨ ਦਿਆਲ।
ਮੈਨੂੰ ਕਰ ਲਉ ਆਪਣਾ, ਰਹਾਂ ਮੈਂ ਹਰਦਮ ਨਾਲ।
ਇਹ ਸਨ ਸਤਿਗੁਰੂ ਰਾਮ ਸਿੰਘ, ਸ਼ਾਂਤ ਸਾਗਰ ਕਹਿਣ ਵਾਕ।
ਨਾਮ ਦਾ ਅਮਲ ਮੈਂ ਦੇਵਾਂ, ਜੋ ਮੇਰੇ ਆਵੇ ਪਾਸ।
ਨਾਮ ਅਮਲ ਦੇ ਦਿਤਿਆਂ, ਉਤਰੇ ਨਾ ਦਿਨ ਰਾਤ।
ਦੇਵਾਂ ਕੁਲ ਸੰਸਾਰ ਨੂੰ, ਸੰਝ ਸਵੇਰ ਪਰਭਾਤ।
ਦਸਵੇਂ ਗੁਰੂ ਦੇ ਰਹਿਤ ਦਾ, ਮੈਂ ਕਰਨਾ ਪਰਚਾਰ।
ਕਰਨੀ ਗਊਆਂ ਦੀ ਰਖਿਆ, ਦੁਸ਼ਟਾਂ ਕਰਾਂ ਸ਼ੰਘਾਰ।
ਗੁਲਾਮੀ ਜੋ ਅੰਗਰੇਜ਼ ਦੀ, ਰਹਿਣ ਨਾ ਦੇਵਾਂ ਦੇਸ।
ਕਰਾਂ ਹਿੰਦ ਵਿਚ ਹਿੰਦ ਰਾਜ, ਮੁਕਣ ਸਭ ਕਲੇਸ਼।
ਇੰਝ ਪਰੇਮ ਪਿਆਰ ਦਾ, ਝੰਡਾ ਝੁਲਾਵਾਂ ਪੰਥ।
ਰਹਿਤ ਗੁਰੂ ਦੀ ਦਸਣੀ, ਬਾਣੀ ਪੜ੍ਹਾਵਾਂ ਗਰੰਥ।
ਕਰਨੇ ਰਾਖਸ਼ ਦੇਵਤੇ, ਹਮਨ ਹੋਣਗੇ ਜੱਗ।

ਸਤਿਜੁਗ ਲਗੇ ਦੇਸ ਵਿਚ, ਚੋਰ ਯਾਰ ਜਾਣ ਭੱਜ।
ਅਮਲ ਜੇ ਲੈਣਾ ਨਾਮ ਦਾ, ਕੂੰਡਾ ਸੋਟਾ ਸਿੱਟ।
ਸ਼ਬਦ ਅਮਲ ਕੰਨ ਵਿਚ ਪਾ, ਅਮਰ ਕਰਾਂ ਮੈਂ ਇੱਕ।

ਧੌਂਕਲ ਕਹਿੰਦਾ ਦਾਤਿਆ, ਇਹੋ ਹੀ ਮੇਰੀ ਮੰਗ।
ਅਮਲ ਨਾਮ ਦੀ ਦਾਤ ਦੇ, ਦੇਸ ਭਗਤੀ ਦੇ ਰੰਗ।

ਸੁਣ ਧੌਂਕਲ ਦੀ ਅਰਜ ਨੂੰ, ਸ੍ਰੀ ਗੁਰੂ ਕ੍ਰਿਪਾਲ।
ਭਜਨ ਦਸਿਆ ਕੰਨ ਵਿਚ, ਆਪਣੀ ਰਸਨਾ ਨਾਲ।

ਸੁਖਾ ਪੋਸਤ ਅਫੀਮ ਫਿਰ, ਉਸ ਨਾ ਡਿਠੀ ਖਾ।
ਖੰਡੇ ਦਾ ਅੰਮ੍ਰਿਤ ਛਕਾ ਦਿਤਾ, ਦਿਤਾ ਸਿੰਘ ਸਜਾ।

ਬਸਤਰ ਦਿਤੇ ਉਸ ਨੂੰ ਕੀਤਾ ਹੰਸ ਸਮਾਨ।
ਧੌਂਕਲ ਸਿੰਘ ਸੰਤ ਖਾਲਸਾ, ਹੋਇਆ ਸੀ ਬਲਵਾਨ।

ਬਹੁਤੇ ਨਗਰ ਤਾਰਕੇ, ਭੈਣੀ ਸਾਹਿਬ ਗੁਰ ਆਉਣ।
ਜਸ ਗੁਰਾਂ ਦਾ ਬਿਸ਼ਨ ਸਿੰਘ, ਬੇਦ ਪੁਰਾਨ ਨਿਤ ਗਾਉਣ।੮।



## ਸਰਦਾਰ ਮੰਗਲ ਸਿੰਘ ਦੀਵਾਨ ਪਟਿਆਲੇ ਨੇ ਦਰਸ਼ਨ ਕਰਨੇ ਤੇ ਚੀਨੀ ਘੋੜੀ ਭੇਟਾ ਕਰਨੀ

ਕਿਲਾ ਰਾਇਪੁਰ ਪਿੰਡ ਦਾ, ਚੌਧਰੀ ਸੀ ਸਰਦਾਰ।
ਬਿਸ਼ਨ ਪੁਰਾ ਪਿੰਡ ਬੰਨ੍ਹਿਆ, ਧਰਤੀ ਬੇ ਸ਼ੁਮਾਰ।

ਵਿਚ ਪਟਿਆਲੇ ਦੀਵਾਨ ਇਹ, ਰਿਆਸਤ ਦੀ ਸ਼ਾਨ।
ਪਚ ਲੱਖ ਦਾ ਪਰਗਨਾ, ਮੰਗਲ ਸਿੰਘ ਪਰਧਾਨ।

ਵਜ਼ੀਰ ਫੌਜ ਤੇ ਅਹਿਲਕਾਰ, ਇਹਦਾ ਹੁਕਮ ਅਟੱਲ।
ਤੋਪਾਂ ਕਮਾਂਡਰ ਚੀਫ ਜੱਜ, ਇਹਦੇ ਹੈਸਨ ਵੱਲ।
ਲਾਟ ਲਾਹੌਰ ਪੰਜਾਬ ਦਾ, ਹੋਰ ਅੰਗਰੇਜ਼ ਕਈ ਯਾਰ।
ਪੰਜਾਬ ਰਿਆਸਤਾਂ ਕੁਲ ਜੋ, ਇਹਦੀ ਆਗਿਆਕਾਰ।
ਬਿਸ਼ਨ ਪੁਰਾ ਹੈ ਪਿੰਡ ਜੋ, ਭੈਣੀ ਸਾਹਿਬ ਨਜ਼ਦੀਕ।
ਜਸ ਸੁਣਿਆ ਸੀ ਗੁਰਾਂ ਦਾ, ਗੁਰੂ ਬਾਹਰਵਾਂ ਠੀਕ।
ਮੰਗਲ ਸਿੰਘ ਦੇ ਘਰ ਵਿਚ, ਹਾਥੀ ਭਰੇ ਅੰਬਾਰ।
ਮੱਝਾਂ ਗਊਆਂ ਲਛਮੀ, ਘੋੜੇ ਕਈ ਪਰਕਾਰ।
ਘਰ ਦੀਆਂ ਸੀ ਦੋ ਰਾਣੀਆਂ, ਸੀਲ ਸ਼ਾਂਤ ਦੀ ਖਾਣ।
ਪੁਤਰ ਨਾ ਕਿਸੇ ਤੋਂ ਜੰਮਿਆ, ਸੁੰਨਾ ਦਿਸੇ ਜਹਾਨ।
ਪੁਤਰ ਬਾਝੋਂ ਕਿਸ ਕੰਮ, ਸੋਨੇ ਭਰੇ ਭੰਡਾਰ।
ਰਾਤ ਦਿਨੇ ਰਹੇ ਘੂਰਦਾ, ਸੁੰਨਾ ਦਿਸੇ ਸੰਸਾਰ।
ਮੰਗਲ ਸਿੰਘ ਕਹੇ ਗੁਰਾਂ ਦਾ, ਕਿਵੇਂ ਮੈਂ ਕਰਾਂ ਦੀਦਾਰ।
ਮੈਂ ਗਰੇਵਾਲ ਦੀਵਾਨ ਹਾਂ, ਗੁਰਾਂ ਦੀ ਜ਼ਾਤ ਲੁਹਾਰ।
ਮੈਨੂੰ ਕਰਦੀ ਦੁਨੀਆਂ, ਝੁਕ ਝੁਕ ਕੇ ਪਰਨਾਮ।
ਪਾਸ ਗੁਰਾਂ ਦੇ ਜਾਇਕੇ, ਝੁਕਾਂ ਨਾ ਜਾ ਕੇ ਆਮ।
ਲਾਟ ਲਾਹੌਰ ਅੰਗਰੇਜ਼ ਸੁਣ, ਠਠੇ ਕਰਨ ਤਮਾਮ।
ਮੰਗਲ ਸਿੰਘ ਪਿਆ ਸ਼ਰਨ ਹੈ, ਆਖਣ ਲੋਕ ਜੋ ਆਮ।
ਬਿਕ੍ਰਮੀ ਉਨੀਂ ਪੰਦਰਵਾਂ, ਚੜ੍ਹਿਆ ਸਾਲ ਬਸਾਲ।
ਮਹੀਨਾ ਅਸੂ ਦਾ ਆ ਗਿਆ, ਸਤਿਗੁਰੂ ਕਰਨ ਨਿਹਾਲ।
ਮੰਗਲ ਸਿੰਘ ਸੋਚਦਾ, †ਲੱਧੜਾਂ ਦੇ ਨਾਲ ਸਰਦਾਰ।

---

†ਲੱਧੜਾਂ ਦੇ ਸਰਦਾਰ ਦਾ ਨਾਂ ਮਹਿਤਾਬ ਸਿੰਘ ਸੀ, ਜਿਸ ਨੇ ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਦੋ ਘੋੜਿਆਂ ਵਾਲੀ ਬੱਘੀ ਭੇਟਾ ਕੀਤੀ ਸੀ।

ਬਿਸ਼ਨ ਪੁਰਿਓਂ ਸੀ ਤੁਰੇ ਦੋਏ, ਦੋ ਸਧਰਾਂ ਦਿਲ ਧਾਰ।

ਇਕ ਸਧਰ ਸਤਿਗੁਰੂ ਰਾਮ ਸਿੰਘ, ਲੈਣ ਜੋ ਮੇਰਾ ਨਾਮ।
ਤਾਂ ਝੁਕ ਮੈਂ ਚਰਨੀ ਪਵਾਂ, ਕਰਾਂ ਫੇਰ ਪ੍ਰਨਾਮ।

ਦੂਜੀ ਸੱਧਰ ਹੈ ਮਨ ਦੀ, ਦੇਣ ਪੁਤਰ ਦੀ ਦਾਤ।
ਮੰਨਾਂ ਗੁਰੂ ਮੈਂ ਬਾਹਰਵਾਂ, ਦਿਨ ਅਤੇ ਫ਼ਿਰ ਰਾਤ।

ਚੀਨੀ ਘੋੜੀ ਸ਼ਿੰਗਾਰ ਕੇ, ਉਸ ਤੇ ਹੋ ਅਸਵਾਰ।
ਆਇਆ ਭੈਣੀ ਸਾਹਿਬ ਵਿਚ, ਮੰਗਲ ਸਿੰਘ ਸਰਦਾਰ।

ਅਗੇ ਕੀਰਤਨ ਹੋਂਵਦਾ, ਸਤਿਗੁਰੂ ਵਿਚ ਦੀਵਾਨ।
ਸੰਗਤ ਬੈਠੀ ਬਹੁਤ ਸੀ, ਗੁਰਬਾਣੀ ਨੂੰ ਗਾਣ।

ਆਇਆ ਵਿਚ ਦੀਵਾਨ ਦੇ, ਕੀਤਾ ਗੁਰ ਨਦਰ ਨਿਹਾਲ।
ਇਕੋ ਤਕਣੀ ਗੁਰਾਂ ਦੀ, ਰਹੀ ਨਾ ਸੁਧ ਸੰਭਾਲ।

ਚਰਨਾਂ ਤੇ ਸਿਰ ਰੱਖ ਕੇ, ਰੋਂਦਾ ਧਰੇ ਨਾ ਧੀਰ।
ਮਨ ਵਿੰਨ੍ਹਿਆ ਗਿਆ ਗੁਰਾਂ ਸੰਗ, ਲੱਗਾ ਪਰੇਮ ਦਾ ਤੀਰ।

ਗਲ ਪੱਲਾ ਸੀ ਪਾਇ ਕੇ, ਹੱਥ ਲਏ ਉਸ ਜੋੜ।
ਬਖਸ਼ੇਂ ਦਾਤਿਆ ਦਾਤ ਤੂੰ, ਡਾਢੀ ਲੱਗੀ ਹੈ ਔੜ।

ਆਖਿਆ ਸਤਿਗੁਰੂ ਰਾਮ ਸਿੰਘ, ਮੇਰੀ ਜ਼ਾਤ ਲੁਹਾਰ।
ਮੰਗਲ ਸਿੰਘ ਦੀਵਾਨ ਤੂੰ, ਗਰੇਵਾਲ ਸਰਦਾਰ।

ਮੈਨੂੰ ਕਿਉਂ ਆ ਝੁਕਿਆ, ਤੁਸੀਂ ਸੀ ਰਾਜ ਦੀਵਾਨ।
ਮਾਲਕ ਰਾਜ ਦਰਬਾਰ ਤੂੰ, ਮੈਂ ਗਰੀਬ ਤਰਖਾਣ।

ਇਹ ਗੱਲ ਸੁਣ ਕੇ ਬੋਲਿਆ, ਬਖਸ਼ ਦਾਤਿਆ ਦਾਤ।
ਮੈਂ ਆਜਿਜ਼ ਸੇਵਕ ਆਪ ਦਾ, ਦਰਸ਼ਨ ਕਰਾਂ ਦਿਨ ਰਾਤ।

ਵਿਗਸੇ ਸਤਿਗੁਰ ਰਾਮ ਸਿੰਘ, ਸ੍ਰੀ ਮੁਖੋ ਕਰਦੇ ਵਾਕ।
ਪੁਤਰ ਹੋਣ ਘਰ ਦੋ ਤੇਰੇ, ਦਰਸ਼ਨ ਦੀ ਇਹ ਸੁਗਾਤ।

ਇਹ ਸੁਣ ਮੰਗਲ ਸਿੰਘ ਦਾ, ਦਿਲ ਹੋ ਗਿਆ ਫੂਲ।
ਰੁਤ ਆਈ ਜੋ ਬਾਗ ਵਿਚ ਫੂਲੇ ਬਾਗ ਜਿਉਂ ਕੂਲ।
ਕਹਿੰਦਾ ਦਾਤਿਆ ਬਖਸ਼ ਦੇ, ਕੰਨ ਵਿਚ ਆਪਣਾ ਨਾਮ।
ਤੂੰ ਸ਼ਹਿਨਸ਼ਾਹ ਸਤਿਗੁਰੂ, ਦਸਮ ਗੁਰੂ ਵਰਿਆਮ।
ਫੇਰ ਕਿਹਾ ਗੁਰੂ ਰਾਮ ਇੰਘ, ਤੂੰ ਭਾਈ ਸੁਰਦਾਰ।
ਦੋ ਬੇੜੀਆਂ ਤੇ ਚੜੇ ਜੋ, ਸਾਗਰ ਨਾ ਹੁੰਦਾ ਪਾਰ।
ਛਡ ਗੁਲਾਮੀ ਨੌਕਰੀ, ਮੰਨ ਨਾ ਗੋਰੇ ਦੀ ਈਨ।
ਨਾਲੇ ਛਡ ਦੀਵਾਨਗੀ, ਚਿਤ ਵਿਚ ਲੈ ਤੂੰ ਬੀਨ।
ਕਰਨਾ ਦੇਸ਼ ਆਜ਼ਾਦ ਮੈਂ, ਭਾਰਤ ਰਹੇ ਨਾ ਗੁਲਾਮ।
ਕਢਨੇ ਫਰੰਗੀ ਦੇਸ਼ 'ਚੋਂ, ਮੇਰਾ ਹੈ ਪੈਗਾਮ।
ਕਰਨੀ ਗਊਆਂ ਦੀ ਰਖਿਆ, ਫਰੰਗੀ ਕਢਨੇ ਦੇਸ।
ਰਾਜ ਕਰੇਗਾ ਖਾਲਸਾ, ਮਿਟਣ ਪਾਪ ਕਲੇਸ਼।
ਬੇੜੀ ਚੜ੍ਹ ਜਾ ਇਕ ਤੇ, ਤੇਰੇ ਜਿਹੜੀ ਪਸੰਦ।
ਗੁਲਾਮੀ ਰਹਿਣ ਨਾ ਦਿਆਂ ਮੈਂ, ਕਰਾਂ ਦੇਸ ਪਰਬੰਧ।
ਜਾਂ ਹੋ ਜਾ ਦੇਸ ਭਗਤ ਤੂੰ ਜਾਂ ਹੋ ਜਾ ਦੇਸ ਗਦਾਰ।
ਜੇ ਬਨਣਾ ਸੰਤ ਖਾਲਸਾ, ਦੀਵਾਨਗੀ ਛਡ ਸਰਦਾਰ।
ਮੰਗਲ ਸਿੰਘ ਨੇ ਉਠ ਕਿਹਾ, ਫੜ ਕੇ ਗੁਰਾਂ ਦੇ ਚਰਨ।
ਬਖਸ਼ੋ ਸਿਖੀ ਸਿਦਕ ਹੁਣ, ਰਹਾਂ ਆਪਦੀ ਸ਼ਰਨ।
ਛਡੀ ਰਾਜੇ ਦੀ ਨੌਕਰੀ, ਲਾਹ ਦਿਤੀ ਛੱਟ ਦੀਵਾਨ।
ਮੈਂ ਹੁਣ ਹਾਂ ਦਾਸ ਪੰਥ ਦਾ, ਕੀਤਾ ਉਸ ਬਿਆਨ।
ਦਸਿਆ ਭਜਨ ਗੁਰ ਰਾਮ ਸਿੰਘ, ਆਪਣੇ ਪ੍ਰਾਸ ਬਿਠਾ।
ਕੀਤਾ ਛਿਨ ਵਿਚ ਦੇਵਤਾ, ਖੰਡੇ ਦਾ ਅੰਮ੍ਰਿਤ ਛਕਾ।
ਲਿਬਾਸ਼ ਸਰਦਾਰੀ ਲਾਹ ਕੇ, ਬਣਿਆ ਗੁਰੂ ਕਾ ਦਾਸ।

ਮੰਗਲ ਸਿੰਘ ਜਥੇ ਬੰਦ ਸੀ, ਗੁਰੂ ਬਾਹਰਵਾਂ ਖਾਸ।
ਲਿਖ ਪਟਿਆਲੇ ਘਲਿਆ, ਰਾਜੇ ਤਾਈਂ ਆਪ।
ਛਡੀ ਮੈਂ ਦੀਵਾਨਗੀ, ਬਣਿਆ ਗੁਰੂ ਦਾ ਦਾਸ।

ਚੀਨੀ ਘੋੜੀ ਸਵਰਨਜੀਨ, ਭੇਟਾ ਕਰੀ ਤਤਕਾਲ।
ਸਿਖੀ ਸਿਦਕ ਮੰਗਿਆ ਸਤਿਗੁਰ ਕਰਨ ਨਿਹਾਲ।

ਅੰਮ੍ਰਿਤ ਛਕਾਇਆ ਗੁਰਾਂ ਨੇ, ਪੰਜ ਕਕਾਰ ਸਜਾਏ।
ਕੂਕਾ ਮੰਗਲ ਸਿੰਘ ਹੋ ਗਿਆ, ਕਿਹਾ ਮੁਖਬਰਾਂ ਜਾਇ।

ਚੜ੍ਹਦੇ ਉਨੀਂ ਸੌ ਸੋਲਵੇਂ, ਸਫਲ ਹੋਏ ਗੁਰਵਾਕ।
†ਦੋ ਰਾਣੀਆਂ ਦੇ ਦੋ ਪੁਤ, ਸੁਧ ਬੁਧ ਘਰ ਪਾਕ।

ਮੰਗਲ ਸਿੰਘ ਸਰਦਾਰ ਨੇ, ਭੈਣੀ ਸਾਹਿਬ ਗੁਰਦਵਾਰ।
ਖੂਹ ਲਵਾਇਆ ਆਣ ਕੇ, ਡਿਉਢੀ ਦੇ ਵਿਚਕਾਰ।

ਕੜੇ ਦੋ ਸਵਰਨ ਦੇ, ਭੇਟਾ ਕੀਤੇ ਆਣ।
ਦੁਸ਼ਾਲਾ ਇਕੱਤੀ ਸੌ ਦਾ, ਧੁਪ ਛਾਂ ਨਾਮ ਬਤਾਨ।

ਸਵਰਨ ਦੀਆਂ ਤਾਰਾਂ ਵਿਚ ਸਨ, ਦੁਸ਼ਾਲਾ ਬਹੁਤ ਬੁਲੰਦ।
ਭੇਟਾ ਕੀਤਾ ਮੰਗਲ ਸਿੰਘ, ਬਹੁਤ ਪਦਾਰਥ ਚੰਦ।

ਮੁੜ ਨਾ ਗਿਆ ਦਰਬਾਰ ਵਿਚ, ਪਟਿਆਲੇ ਰਾਜੇ ਦੇ ਪਾਸ।
ਸਦਣ ਆਏ ਅਹਿਲਕਾਰ, ਰਾਜਾ ਪਿਆ ਨਿਰਾਸ।

ਸਾਹਵਾ ਚੌਧਰੀ ਜੈਲਦਾਰ, ਗੋਰਿਆਂ ਦਾ ਸੀ ਯਾਰ।
ਰੁੜਕਾ ਪਿੰਡ ਸੀ ਇਸਦਾ, ਇਹ ਸੀ ਦੇਸ ਗਦਾਰ।
ਸੋਢਾਂ ਸਿਹੁੰ ਸਫੇਦ ਪੋਸ਼, ਰਾਇਪੁਰ ਪਿੰਡ ਨਮਾਸ।

---

†ਸ: ਜੀਊਣ ਸਿੰਘ ਨਾਜ਼ਮ ਪਟਿਆਲਾ ਅਤੇ ਛੋਟਾ ਸਰਦਾ[ਰ]
ਦੰਗਲ ਸਿੰਘ ਨਾਮਧਾਰੀ ਪੰਥ ਨਾਲ ਪਿਆਰ ਰਖਦੇ ਰਹੇ।

ਗੋਰਿਆਂ ਦੇ ਇਹ ਯਾਰ ਸਨ, ਲਿਖਦੇ ਡਾਇਰੀ ਖਾਸ।
ਦੱਸਦੇ ਲਾਟ ਲਾਹੌਰ ਨੂੰ, ਬਾਗੀ ਮੰਗਲ ਸਿੰਘ।
ਕੂਕਾ ਹੋ ਗਿਆ ਉਹ ਹੁਣ, ਜੋ ਸੀ ਤੇਰੀ ਜਿੰਦ।

ਕੁਰਸੀ ਕੰਬੀ ਲਾਟ ਦੀ, ਖਾਣਾ ਨਾ ਖਾਧਾ ਰਾਤ।
ਕੰਬੇ ਅੰਗਰੇਜ ਵਲਾਇਤ ਦੇ, ਇਹ ਜੋ ਸੁਣ ਕੇ ਬਾਤ।

ਗਰੇਵਾਲਾਂ ਦੇ ਨੌਂ ਪਿੰਡ, ਕਰਦੇ ਨਿਤ ਬਖਿਆਨ।
ਕਢਣੇ ਅੰਗਰੇਜ਼ ਪੰਜਾਬ ਤੋਂ, ਕਰਕੇ ਜੰਗ ਘਮਸਾਨ।

ਸਤਿਗੁਰੂ ਭੈਣੀ ਸਾਹਿਬ ਵਿਚ; ਕਰਨ ਧਰਮ ਦਾ ਰਾਜ।
ਬਿਸ਼ਨ ਸਿੰਘ ਸਭ ਦੀ ਲਾਲਸਾ, ਧਰਨਾ ਸਿਰ ਤੇ ਤਾਜ।੯।



## ਸ: ਧੌਂਕਲ ਸਿੰਘ ਨੇ ਮੁਖਬਰ ਦੇ ਸਿਰ ਸੌ ਜੁਤੀ ਮਾਰਨੀ

ਸ੍ਰੀ ਸਤਿਗੁਰੂ ਰਾਮ ਸਿੰਘ, ਕਰਨ ਸਿਖੀ ਪਰਚਾਰ।
ਦੇਸ਼ ਮੈਨ ਦੁਆਬ ਦਾ, ਲਗੇ ਕਰਨ ਸੁਧਾਰ।

ਪੰਜ ਸੂਬੇ ਰਾਗੀ ਜਥਾ, ਲਾਂਗਰੀ ਸੋਧੀ ਜਿੰਦ।
ਮੈਨ ਦੁਆਬ ਦੇ ਦੇਸ਼ ਵਿਚ, ਬਹੁਤ ਸਜਾਏ ਸਿੰਘ।

ਜਮਨਾ ਤੋੜ ਪਿੰਡ ਜੋ, ਕੂਕੇ ਬਣੇ ਸਰਦਾਰ।
ਜਥੇ ਬੰਦ ਸੰਤ ਖਾਲਸਾ, ਗੁਰਮਤ ਲੀਨੀ ਧਾਰ।

ਸ਼ਹਿਰ ਅੰਬਾਲੇ ਆਣਕੇ, ਲਾਇਆ ਗੁਰਾਂ ਦੀਵਾਨ।
ਮਸਤਾਨ ਸਿੰਘ ਸ਼ਰਦਾਰ ਨੇ, ਚਰਨ ਫੜੇ ਸੀ ਆਣ।

ਪੰਜ ਦਿਨ ਰਹੇ ਸਤਿਗੁਰੂ, ਸੈਕਲ ਗਿਰੀ ਜੋ ਸਿੰਘ।
ਨਾਨੂ ਸਿੰਘ ਜੋ ਨਾਮ ਸੀ, ਬਣ ਗਏ ਸਾਰੇ ਇੰਦ।੧੦।

## ਰੁੜ੍ਕੇ ਦੇ ਸਿੰਘ

ਪਿੰਡ ਰੁੜ੍ਕੇ ਵਿਚਸਿੰਘ ਸਨ,ਚੜ੍ਹਤ ਸਿੰਘ ਉਤਮ ਸਿੰਘ ਜਾਨ।
ਜੀਵਾ ਸਿੰਘ ਤੇ ਬੀਰ ਸਿੰਘ, ਕਾਹਨ ਸਿੰਘ ਬੁਧਵਾਨ।

ਕਰਨ ਬੰਦਗੀ ਬਹੁਤ ਇਹ, ਰਾਤ ਨੂੰ ਕਰਨ ਇਸ਼ਨਾਨ।
ਮਾਰ ਚੌਂਕੜਾ ਭਜਨ ਕਰਨ, ਹੋ ਕੇ ਅੰਤਰ ਧਿਆਨ।

ਸਾਹਵਾ ਚੌਧਰੀ ਜ਼ੈਲਦਾਰ, ਬਾਹਮਣ ਬੜੇ ਕੁਟੰਗ।
ਵੈਰ ਕਰਨ ਉਹ ਗੁਰਾਂ ਨਾਲ, ਵੇਖ ਕਰਨ ਕੁਢੰਗ।

ਸ੍ਰੀ ਸਤਿਗੁਰੂ ਰਾਮ ਸਿੰਘ, ਰੁੜ੍ਕੇ ਲਾਇਆ ਦੀਵਾਨ।
ਮੂਰਖ ਨਿੰਦਕ ਬਾਹਮਣਾਂ, ਕੀਤਾ ਪੰਥ ਹੈਰਾਨ।

ਥਾਲ ਹੁਕੇ ਦੇ ਪਾਣੀ ਨਾਲ; ਲਿਆ ਬਾਹਮਣਾਂ ਧੋਇ।
ਪਤਾਸੇ ਪਾਏ ਉਸ ਵਿਚ, ਭੇਟਾ ਕਰਨਾ ਸੋਇ।

ਪੰਚਾਇਤ ਚੌਧਰੀ ਜੈਲਦਾਰ, ਥਾਲ ਲਿਆ ਸੀ ਹੱਥ।
ਆਏ ਵਿਚ ਦੀਵਾਨ ਦੇ, ਜਿਥੇ ਗੁਰੂ ਸਮਰੱਥ।

ਬਾਹਮਣ ਬਾਹਰ ਖੜੇ ਰਹੇ ਭੇਟ ਕਰਨ ਆਏ ਥਾਲ।
ਅੰਤਰਜਾਮੀ ਗੁਰੂ ਨੇ, ਥਾਲ ਜੋ ਸੋਟੀ ਨਾਲ।

ਸੁਟਿਆ ਦੂਰ ਦੀਵਾਨ ਤੋਂ, ਕਿਹਾ ਸ੍ਰੀ ਮੁਖਵਾਕ।
ਬ੍ਰਾਹਮਣ ਡੁਬੇ ਧੁਰੋਂ ਨੇ, ਸਾਹਵਾ ਡੁਬੇ ਕਮਜਾਤ।

ਤੈਨੂੰ ਤੇਰੇ ਕਰਮਾਂ ਦੀ, ਸਜ਼ਾ ਦੇਵੇਗਾ ਪੰਥ।
ਸ਼ਰਮਿੰਦਾ ਹੋ ਕੇ ਮੁੜੇ ਉਹ, ਨੀਵੀਂ ਪਾਈ ਅੰਤ।

ਕਰ ਅਰਦਾਸ ਦੀਵਾਨ ਦੀ, ਗੁਰ ਕੀਨੀ ਅਸਵਾਰ।
ਰਾਇਪੁਰ ਕਿਲੇ ਦੀਵਾਨ ਵਿਚ, ਸਤਿਗੁਰ ਕਹਿਣ ਉਚਾਰ।

ਸਾਹਵੇ ਜੈਲਦਾਰ ਸਿਰ, ਜੁਤੀ ਲਾਵੋ ਸੌ।

ਦਾੜ੍ਹੀ ਪੁਟੋ ਉਸ ਦੀ, ਨਿਤਰੇ ਸਿੰਘ ਜੋ ਕੋ।

ਚੜ੍ਹਤ ਸਿੰਘ ਨਾਈ ਜ਼ਾਤ ਦਾ, ਮਹਿਮਾ ਸਿੰਘ ਵਾਲਾ ਪਿੰਡ।
ਮੈਂ ਪੁਟਾਂ ਦਾੜ੍ਹੀ ਉਸ ਦੀ, ਲਾਵਾਂ ਨਹੀਂ ਬਿੰਦ।

ਧੌਂਕਲ ਸਿੰਘ ਸਰਦਾਰ ਸੀ, ਉਠਿਆ ਉਹ ਬਲਵਾਨ।
ਜੁਤੀ ਲਾਵਾਂ ਸੌ ਮੈਂ, ਮੁਖਬਰ ਦੇ ਸਿਰ ਤਾਨ।

ਪਤਾ ਲਗਾ ਜ਼ੈਲਦਾਰ ਨੂੰ, ਸਿੰਘ ਨੇ ਬਬਰ ਸ਼ੇਰ।
ਮਾਰਨ ਮੇਰੇ ਜੁਤੀਆਂ ਨਹੀਂ ਹੈ ਕਰਨੀ ਦੇਰ।

ਤੇਰਾਂ ਬੰਦੇ ਉਸ ਨੇ, ਨੌਕਰ ਰਖੇ ਜੁਆਨ।
ਸਾਹਵਾ ਜਿਧਰ ਜਾਂਵਦਾ, ਮੁਦਤੀ ਮਗਰੇ ਜਾਨ।

ਗਤਕੇ ਬਾਜ਼ ਚਲਾਕ ਉਹ, ਹਟੇ ਕੱਟੇ ਜੱਟ।
ਹਰਦਮ ਰਹਿੰਦੇ ਨਾਲ ਸਨ, ਪਹਿਲਵਾਨ ਜਿਉਂ ਨੱਟ।

ਸਾਲ ਸਤਾਰਵਾਂ ਚੜ੍ਹ ਗਿਆ, ਚੇਤਰ ਮਹੀਨਾ ਜਾਨ।
ਸਾਹਵੇਂ ਜ਼ੈਲਦਾਰ ਨੂੰ ਸਿੰਘ ਘੇਰਦੇ ਆਣ।

ਚੜ੍ਹਤ ਸਿੰਘ ਧੌਂਕਲ ਸਿੰਘ ਜੋ, ਦੋਵੇਂ ਬੀਰ ਦਲੇਰ।
ਧੌਂਕਲ ਸਿੰਘ ਸਰਦਾਰ ਨੇ, ਲਏ ਸੀ ਸਾਰੇ ਘੇਰ।

ਚੜ੍ਹਤ ਸਿੰਘ ਮਾਰੇ ਜੁਤੀਆਂ, ਪੂਰੀ ਕੀਤੀ ਸੌ।
ਦਾੜ੍ਹੀ ਪੁਟੀ ਉਸ ਦੀ, ਕੀਤੀ ਹੂੰ ਨਾ ਹੋ।

ਚੜ੍ਹਤ ਸਿੰਘ ਆਖੇ ਸਾਹਵਿਆ, ਮੇਰਾ ਨਵਾਂ ਹੈ ਪਿੰਡ।
ਧੌਂਕਲ ਸਿੰਘ ਕਿਲ੍ਹਾ ਰਾਇਪੁਰੋਂ, ਦੋ ਅਸੀਂ ਹਾਂ ਸਿੰਘ।

ਕੀਤੀ ਤੂੰ ਅਵਗਿਆ, ਦਿਤਾ ਫਲ ਭੁਗਤਾ।
ਜੇਕਰ ਕਰੇਂ ਰਿਪੋਟ ਤੂੰ, ਤੇਰੀ ਮੌਤ ਸਜ਼ਾ।

†ਚੜ੍ਹਤ ਸਿੰਘ ਪਤਰਾ ਹੋ ਗਿਆ, ਧੌਂਕਲ ਸਿੰਘ ਕੱਲਾ ਵੇਖ।
ਲੜਨ ਲਗੇ ਜੱਟ ਘੇਰ ਕੇ, ਡਾਗਾਂ ਨਾਲ ਹਮੇਸ਼।

ਧੌਂਕਲ ਸਿੰਘ ਜੋ ਬੀਰ ਨੇ, ਕੀਤੇ ਜਟ ਬਰੰਗ।
ਬਾਂਹਵਾਂ ਤੋੜੀਆਂ ਕਈਆਂ ਦੀਆਂ, ਜੱਟ ਹੋ ਗਏ ਦੰਗ।

ਵਾਸਤਾ ਪਾ ਕੇ ਜੱਟਾਂ ਨੇ, ਲੀਤਾ ਪੱਲਾ ਛੁਡਾ।
ਧੌਂਕਲ ਸਿੰਘ ਹੋਇਆ ਹਰਨ ਫਿਰ, ਮਿਲਿਆ ਖਾਲਸੇ ਆ।

ਸਾਹਵੇ ਜੈਲਦਾਰ ਨੇ, ਫੇਰ ਨਾ ਕਰੀ ਰਿਪੋਟ।
ਸਫੈਦ ਪੋਸ਼ ਸੇਢਾ ਸਿੰਹ ਵਿਚ, ਰਹੀ ਸੀ ਅੰਦਰ ਖੋਟ।

ਡਾਇਰੀ ਧੌਂਕਲ ਸਿੰਘ ਦੀ, ਪਾਸ ਪੁਚਾਈ ਲਾਟ।
ਬਿਸ਼ਨ ਸਿੰਘ ਹੈ ਲਿਖਦਾ, ਕੂਕਾ ਜੋ ਇਤਹਾਸ।੧੧।



## ਸਰਦਾਰ ਧੌਂਕਲ ਸਿੰਘ ਨੇ ਬਾਗਾਂ ਵਾਲੇ ਬੁਚੜ ਕਤਲ ਕਰਨੇ

ਸ੍ਰੀ ਸਤਿਗੁਰੂ ਰਾਮ ਸਿੰਘ, ਜਿਆੜ ਲਾਇਆ ਦੀਵਾਨ।
ਅੰਮ੍ਰਿਤ ਖੰਡੇ ਦਾ ਸਾਜਿਆ, ਮਾਈਆਂ ਤਾਈਂ ਛਕਾਨ।

ਨਾਮਧਾਰੀ ਪੰਥ ਵਿਚ, ਤੋਰੀ ਗੁਰਮਤ ਰੀਤ।
ਪੰਜ ਕਕਾਰ ਪਾਏ ਇਸਤਰੀ, ਰਹਿਤ ਕਛਹਿਰਾ ਠੀਕ।

ਦੁਆਬਾ, ਮਾਝਾ, ਦੜਪਤ ਦੇਸ, ਵਿਚ ਮਾਲਵੇ ਜਾਣ।
ਖੋਟੇ ਪਿੰਡ ਵਿਚ ਸਤਿਗੁਰਾਂ, ਲਾਇਆ ਜਦੋਂ ਦੀਵਾਨ।

ਬਿਹਾਰ ਸੁਧਾਰ ਗੁਰਮਤ ਵਿਚ, ਕੀਤੇ ਛੇ ਅਨੰਦ।
ਸੰਤ ਖਾਲਸੇ ਪੰਥ ਵਿਚ, ਰੀਤੀ ਬੜੀ ਬੁਲੰਦ।

---

†ਚੜ੍ਹਤ ਸਿੰਘ ੧੯੬੫ ਵਿਚ ਗੁਜਰ ਗਏ।

ਬ੍ਰਾਹਮਣ ਖੋਟੇ ਪਿੰਡ ਦੇ, ਕੀਤਾ ਦਾਅਵਾ ਜਾਇ।
ਗੁਰੂ ਰਾਮ ਸਿੰਘ ਗੁਰੂ ਨੇ, ਫੇਰੇ ਦਿਤੇ ਹਟਾਇ।

ਨਾਲੇ ਵਿਚ ਦੀਵਾਨ ਦੇ, ਕੀਤਾ ਹੈ ਐਲਾਨ।
ਫਰੰਗੀ ਤੋਂ ਲੈਣਾ ਰਾਜ ਹੈ, ਸਾਰਾ ਹਿੰਦੁਸਤਾਨ।

ਇਹ ਸੁਣ ਲਾਟ ਅੰਗਰੇਜ਼ ਨੇ, ਕਰ ਦਿਤੇ ਪਾਬੰਧ।
ਭੈਣੀ ਸਾਹਿਬ ਵਿਚ ਗੁਰੂ ਜੀ, ਕਰੇ ਗਏ ਨਜ਼ਰਬੰਦ।

ਲਾਟ ਲਾਹੌਰ ਨੇ ਲਿਖਿਆ, ਬਾਗੀ ਕੂਕਾ ਪਰਚਾਰ।
ਕੀਤੇ ਬੰਦ ਦੀਵਾਨ ਸੀ, ਫਰੰਗੀ ਸੀ ਸਰਕਾਰ।

ਫਿਰ ਸੂਬੇ ਸਾਜੇ ਗੁਰਾਂ ਨੇ, ਕਰਨਾ ਦੇਸ ਪਰਚਾਰ।
ਗੁਰਮਤ ਗੁਰੂ ਗੁਰਮੰਤ ਦਸ, ਦਿਤਾ ਦੇਸ ਸੁਧਾਰ।

ਹੁਣ ਅੰਗਰੇਜ਼ਾਂ ਸੋਚਿਆ, ਬੰਦ ਕੀਤਾ ਹੈ ਚੰਦ।
ਰਾਜ ਕਰਨ ਅੰਗਰੇਜ਼ ਜੋ, ਹਿੰਦ ਰਾਜ ਵਿਚ ਸ਼ੰਦ।

ਬੁਚੜ ਖਾਨੇ ਕਰੇ ਸੀ, ਲਾਟ ਨੇ ਦਿਤੇ ਲਾਸੰਸ।
ਅੰਮ੍ਰਿਤਸਰ ਗੁਰਧਾਮ ਤੇ, ਮਾਰਨ ਗਊਆਂ ਦੀ ਬੰਸ।

ਬਿਕ੍ਰਮ ਉਨੀ ਅਠਾਈ ਵਿਚ, ਕੂਕਿਆਂ ਫੜੀ ਕਿਰਪਾਨ।
ਬੁਚੜ ਕੀਤੇ ਕਤਲ ਸੀ, ਆਪ ਜਾ ਹੋਏ ਕੁਰਬਾਨ।

ਰਾਇਕੋਟ ਦੇਸ ਮਾਲਵੇ, ਬੁਚੜ ਕਤਲ ਕਰਾਨ।
ਕੂਕੇ ਬੀਰ ਧਰਮ ਹਿਤ, ਜਾਨ ਕਰਨ ਕੁਰਬਾਨ।

ਕਾਨੂੰਨ ਅੰਗਰੇਜ਼ ਲਾਟ ਦਾ, ਦਿਤਾ ਕੂਕਿਆਂ ਤੋੜ।
ਮਾਰੇ ਬੁਚੜ ਕਈ ਥਾਂ, ਦਿਤੇ ਥਾਂ ਥਾਂ ਨੇ ਰੋੜ੍ਹ।

ਮੈਨ ਦੁਆਬ ਦੇ ਦੇਸ਼ ਵਿਚ, ਬੁਚੜ ਤੁਰਕ ਮਲੰਗ।
ਸ਼ਰੇ ਆਮ ਗਊਆਂ ਮਾਰਦੇ, ਕਰਦੇ ਨਾ ਸੀ ਸੰਗ।

ਬਾਗਾਂ ਵਾਲੇ ਸ਼ਹਿਰ ਵਿਚ, ਮੁਰੰਡਾ ਸ਼ਹਿਰ ਦਾ ਨਾਮ।

ਬੁਚੜ ਗਊਆਂ ਮਾਰਦੇ, ਸੁਣਿਆ ਸਿੰਘਾਂ ਨੇ ਆਮ।
ਨਾਲੇ ਤੋਹਨੇ ਮਾਰਦੇ, ਮਾਰਨ ਗਊ ਹੰਕਾਰ।
ਹਿੰਦੂ ਬਾਗਾਂ ਵਾਲੇ ਦੇ, ਹੋਏ ਸੀ ਦੁਖੀ ਅਪਾਰ।
ਉਹਨਾਂ ਨੇ ਪਾਸ ਸਿੰਘਾਂ ਦੇ; ਦਸਿਆ ਖੋਲ੍ਹ ਬਿਆਨ।
*ਜਗੀਰਦਾਰ ਸਰਦਾਰ ਸੀ, ਸਢੌਰੇ ਸ਼ਹਿਰ ਦਾ ਜਾਨ।
ਬਾਗਾਂ ਵਾਲੇ ਸ਼ਹਿਰ ਦਾ, ਦਸਿਆ ਸਾਰਾ ਹਾਲ।
ਧੌਂਕਲ ਸਿੰਘ ਖਾਧਾ ਜੋਸ਼ ਹੈ, ਸੁਣਕੇ ਜ਼ੁਲਮ ਕਮਾਲ।
ਸਾਥੀ ਲਭੇ ਉਸ ਨੇ, ਪੰਜ ਹੈਸੀ ਜੋ ਬੀਰ।
ਬਾਗਾਂ ਵਾਲੇ ਬੁਚੜਾਂ ਦੀ, ਦਸੀ ਕਤਲ ਤਦਬੀਰ।
ਨਾਈਵਾਲ ਤੋਂ ਅਤਰ ਸਿੰਘ, ਪਤਲਾ ਕਦ ਸਰਦਾਰ।
ਕਹਿਣ ਹਜ਼ੂਰੀਆ ਪੰਥ ਵਿਚ, ਇਹ ਨੂੰ ਧਰਮ ਪਿਆਰ।
ਵਿਚ ਪਲੱਥੇ ਤਾਨ ਸੀ, ਇਹ ਬਲੀ ਸਿੰਘ ਬੀਰ।
ਫੁਰਤੀ ਚੁਸਤੀ ਵਿਚ ਸੀ, ਇਸੇ ਦੀ ਸ਼ਮਸ਼ੀਰ।
ਲਾਲ ਸਿੰਘ ਭਲੀ ਪਿੰਡ ਤੋਂ, ਰਾਮਗੜ੍ਹੀਆ ਬਲਵਾਨ।
ਬੁਚੜ ਤੇ ਹਮਲਾ ਕਰਨ ਹਿਤ, ਇਸ ਨੇ ਫੜੀ ਕ੍ਰਿਪਾਨ।
ਪਿੰਡ ਦੁਗਰੀ ਤੋਂ ਥੰਮਨ ਸਿੰਘ, ਸੁਖਈ ਇਸਦੀ ਅੱਲ।
ਬੁਚੜਾਂ ਦੇ ਕਤਲ ਕਰਨ ਹਿਤ, ਇਹ ਵੀ ਗਿਆ ਰਲ।
ਭਗਵਾਨ ਸਿੰਘ ਅੜਬੰਗੀ ਆਖਦੇ, ਪਿੰਡ ਮਰਾਣਾ ਦੇਸ।
ਸੰਧੂ ਮਾਝੇ ਦੇਸ਼ ਦਾ, ਬੀਰ ਬਲੀ ਸਿੰਘ ਸੇਸ।
ਕਾਹਨਾ ਸੀ ਕਮਾਲ ਪੁਰੇ ਦਾ, ਮਨ ਹੋਰ ਮੁਖ ਹੋਰ।
ਬਈਮਾਨ ਸੀ ਦਿਲ ਦਾ, ਗੁਰੂ ਪੰਥ ਦਾ ਚੋਰ।

---

*ਸਢੌਰੇ ਦਾ ਸਰਦਾਰ ਸੀ ਜਗੀਰਦਾਰ ਹੀਰ ਸਿੰਘ ਲੰਮੂ। ਪੰ ਵਿਚ ਇਸ ਦਾ ਪਰਚੱਲਤ ਨਾਮ ਸੀ।

ਛੇਵਾਂ ਧੌਂਕਲ ਸਿੰਘ ਸੀ, ਕੀਤਾ ਜੱਥਾ ਤਿਆਰ।
ਅਰਦਾਸੇ ਸੋਧ ਕੇ ਚੜੇ ਸਿੰਘ, ਬੁਚੜ ਕਰੋ ਸ਼ਿਕਾਰ।

ਬਿਕ੍ਰਮ ਉਨੀ ਸਤਾਈ ਸੀ, ਬਾਈ, ਤੇਈ ਸੀ ਸੌਣ।
ਰਾਤ ਹਨੇਰੀ ਬਦਲ ਸਨ, ਝੱਖੜ ਚਲਦੇ ਪੌਣ।

ਘਰ ਬੁਚੜਾਂ ਦੇ ਵੜੇ ਸਿੰਘ, ਗਊਆਂ ਦਿਤੀਆਂ ਖੋਲ੍ਹ।
†ਬੁਚੜ ਮਾਰੇ ਜਾਂ ਨਠ ਗਏ, ਇਹ ਗਲ ਗੋਲ ਮਗੋਲ।

ਨਾਮਧਾਰੀ ਇਤਿਹਾਸ ਵਿਚ ਇਹੋ ਹੈ ਪਰਸੰਗ।
ਮੁੜੇ ਸਿੰਘ ਸੀ ਆ ਰਹੇ, ਨਦੀ ਸੀ ਪਾਣੀ ਲੰਘ।

ਬਾਈ ਸੌਣ ਨੂੰ ਗਏ ਸਿੰਘ, ਬਾਰਸ਼ ਮੋਲੇ ਧਾਰ।
ਨਦੀ ਬਰਸਾਤੀ ਜ਼ੋਰ ਸੀ, ਪਾਣੀ ਬੇ-ਸ਼ੁਮਾਰ।

ਤੇਈ ਦਾ ਸੂਰਜ ਚਮਕਿਆ, ਹੋਈ ਆਣ ਸਵੇਰ।
ਲੰਘ ਨਾ ਸਕੇ ਨਦੀ ਸਿੰਘ, ਬੈਠੇ ਰੁਖ ਨੂੰ ਹੇਰ।

ਪਤਨ ਨਦੀ ਉਤੇ ਸਿੰਘ ਸੀ, ਪਹੁ ਫੁਟੀ ਸੀ ਆਣ।
ਚੌਕੀਦਾਰ ਵੇਖ ਸਿੰਘਾਂ ਨੂੰ, ਤੁਮ ਤੋ ਡਾਢੇ ਚੋਰ।

ਹਵਾਂ ਤੂੰਵਾਂ ਕਰ ਬੋਲਿਆ, ਉਹ ਸੀ ਮੂਰਖ ਢੋਰ।
ਤਲਵਾਰਾਂ ਤੁਹਾਡੇ ਪਾਸ ਨੇ, ਪਾ ਦਿਤਾ ਸੀ ਸ਼ੋਰ।

ਕੀਤਾ ਹੱਲਾ ਅਤਰ ਸਿੰਘ, ਮਾਰੀ ਜਾ ਤਲਵਾਰ।
ਕਰਮ ਬਖਸ਼ ਦੇ ਕਰਮ ਨੇ, ਖਾਧੀ ਹੈ ਸੀ ਹਾਰ।

---

†ਸਿਰਦਾਰ ਧੌਂਕਲ ਸਿੰਘ ਦਾ ਭਾਣਜਾ ਦਲੀਪ ਸਿੰਘ ਦਸਦਾ ਸੀ ਕਿ ਬੁਚੜ ਪਰਵਾਰ ਸਮੇਤ ਕਤਲ ਕਰਕੇ ਬਰਸਾਤੀ ਨਦੀ ਦੇ ਪਾਣੀ ਵਿਚ ਲੋਥਾਂ ਰੋੜ੍ਹ ਦਿਤੀਆਂ ਸਰਕਾਰੀ ਕਾਗਜ਼ਾਂ ਵਿਚ ਕੋਈ ਰਿਪੋਟ ਨਹੀਂ ਸੀ, ਸਿਰਫ ਗੌਰਮਿੰਟ ਦੀ ਰਿਪੋਟ ਦਸਦੀ ਹੈ ਕਿ ਮੁਰੰਡੇ ਤੇ ਹਮਲਾ ਕੂਕੇ ਨੇ ਕੀਤਾ।'

ਨਦੀਉਂ ਹੋਏ ਪਾਰ ਸਿੰਘ, ਤੁਰੇ ਨੇ ਵਖੋ ਵਖ।
ਵਖੋ ਵਖ ਤੁਰ ਗਿਆ, ਕੋਈ ਨਾ ਸਕਿਆ ਲੱਖ।

ਧੌਂਕਲ ਸਿੰਘ ਭਗਵਾਨ ਸਿੰਘ, ਦੋਹਾਂ ਕਰੀ ਤਦਬੀਰ।
*ਮਦੂਦ ਪਿੰਡ ਵਿਚ ਆ ਰਹੇ, ਪਾਸ ਭੈਣ ਦੇ ਵੀਰ।

ਕਾਹਨਾਂ ਮੁਕਬਰ ਨਾਲ ਸੀ, ਨਦੀ ਤੇ ਭੁਲੀ ਕਿਰਪਾਨ।
ਪੁਲਸ ਵਾਲੇ ਵੇਖਿਆ, ਚੌਂਕੀਦਾਰ ਦੇ ਪ੍ਰਾਣ।

ਮਾਰਿਆ ਕਿਸੇ ਕਿਰਪਾਨ ਨਾਲ, ਤਰਤੀਸ਼ ਕਰੇ ਕਪਤਾਨ।
ਮੈਨ ਦੁਆਬ ਦੇ ਪਕੜ ਲਏ, ਕੂਕੇ ਸਿੰਘ ਪਰਧਾਨ।

ਪਰ ਬੁਚੜਾਂ ਦੇ ਘਰਾਂ ਦੀ, ਕੀਤੀ ਨਾ ਕਿਸੇ ਤਫਤੀਸ਼।
ਚਲੇ ਗਏ ਕਿ ਪਾਣੀ ਰੁੜੇ, ਨਾ ਇਹਨਾਂ ਮਿਸਲ ਵੀਰ।

ਸੁੰਦਰ ਸਿੰਘ ਲਹਿਣਾ ਸਿੰਘ ਸੀ, ਮੁਕਬਰ ਦੋ ਨਿਹੰਗ।
ਮੈਨ ਦੁਆਬ ਦੇ ਫੜਾ ਦਿਤੇ, ਕੂਕੇ ਸਿੰਘ ਬੁਲੰਦ।

ਐਸ. ਓ. ਈ. ਨਰਾਇਣ ਸਿੰਘ, ਅਫਸਰ ਜਾਤ ਦਲਾਲ।
ਨਾਮਧਾਰੀ ਮੈਨ ਦੁਆਬ ਦੇ, ਠਾਣੇ ਲਏ ਬਠਾਲ।

ਹੀਰਾ ਸਿੰਘ ਸਢੌਰੀਆ, ਕੂਕਾ ਸੀ ਸਰਦਾਰ।
ਪਕੜਿਆ ਆਨ ਪੁਲਸ ਨੇ; ਹਰ ਸਿੰਘ ਜਥੇਦਾਰ।

ਰੁੜਕੀ ਚੁੰਨੀਆਂ ਵਾਲੜੇ, ਮੋਲ੍ਹੀ ਖਮਾਣੋ ਤੋਂ ਸੰਗ।
ਚਰਨਾਲ ਥਲ ਦੇ ਸਿੰਘ ਜੋ, ਕੀਤੇ ਕੂਕੇ ਤੰਗ।

ਕਤਲ ਕਰਿਆ ਚੌਕੀਦਾਰ ਤੁਮ ਆਖੇ ਪੁਲਸ ਕਪਤਾਨ।

---

*ਸਰਦਾਰ ਧੌਂਕਲ ਸਿੰਘ ਦੀ ਭੈਣ ਮਹਾਂ ਕੌਰ ਸਰਦਾਰ ਪਾਲਾ ਸਿੰਘ ਮਦੂਦਾਂ ਵਾਲੇ ਨਾਲ ਵਿਆਹੀ ਹੋਈ ਸੀ। ਜਿਸ ਦੇ ਦੋ ਪੁਤਰ ਸ਼ਾਮ ਸਿੰਘ ਤੇ ਦਲੀਪ ਸਿੰਘ ਸੀ। ਦੋਵੇਂ ਸਿੰਘ ਇਹਨਾਂ ਪਾਸ ਆ ਰਹੇ।

ਹੀਰਾ ਸਿੰਘ ਸਰਦਾਰ ਨੇ, ਦਸੇ ਸਚ ਬਿਆਨ।
ਚੌਂਕੀਦਾਰ ਜੋ ਕਰਮ ਬਖਸ਼, ਬਾਗਾਂ ਵਾਲਾ ਹੈ ਪਿੰਡ।
ਵੈਰ ਨਾ ਕਿਸੇ ਸਿੰਘ ਨਾਲ, ਨਹੀਂ ਕਿਸੇ ਨਾਲ ਬਿੰਗ।

ਪਕੜੇ ਸਿੰਘ ਬੇਦੋਸ਼ ਨੇ, ਜ਼ਿਮੀਂਦਾਰ ਸਰਦਾਰ।
ਕਰਨ ਖੇਤੀਆਂ ਘਰਾਂ ਵਿਚ, ਪਕੜਨ ਨਾ ਹਥਿਆਰ।

ਤਪਤੀਸ਼ ਕਰਕੇ ਪੁਲੀਸ ਨੇ, ਕੀਤੇ ਸਿੰਘ ਬਹਾਲ।
ਕਥਾ ਪੜੋ ਹੁਣ ਬਿਸ਼ਨ ਸਿੰਘ, ਅਗੇ ਸਤਾਈਵਾਂ ਸਾਲ।



## ਸ੍ਰੀ ਅੰਮ੍ਰਿਤਸਰ ਤੇ ਰਾਇਕੋਟ ਮਲੇਰ ਕੋਟਲਾ ਵਿਚ ਸਿੰਘਾਂ ਦੀਆਂ ਸ਼ਹੀਦੀਆਂ

ਵਿਚ ਪੰਜਾਬ ਅੰਗਰੇਜ਼ ਨੇ, ਕੀਤੇ ਅਤਿਆਚਾਰ।
ਬੁਚੜ ਖਾਨੇ ਕਰੇ ਸੀ, ਸ਼ਹਿਰ ਪਿੰਡਾਂ ਵਿਚਕਾਰ।

ਮਾਰਨ ਗਊਆਂ ਸ਼ਰੇਆਮ, ਬੁਚੜ ਗਏ ਹੰਕਾਰ।
ਮਦਦ ਲਾਟ ਹਿੰਦ ਦੀ, ਫਰੰਗੀ ਕਰਾਵੇ ਕਾਰ।

ਸਾਲ ਸਤਾਈਏ ਕੂਕਿਆਂ, ਦਿਤਾ ਕਾਨੂੰਨ ਸੀ ਰੋਲ।
ਬੁਚੜ ਮਾਰੇ ਥਾਂ ਥਾਂ, ਸ਼ਹਿਰ ਪਿੰਡਾਂ ਵਿਚ ਟੋਲ।

ਸੂਬਾ ਗਿਆਨੀ ਸਿੰਘ ਜੀ, ਰਤਨ ਸਿੰਘ ਸਰਦਾਰ।
ਫਾਂਸੀ ਲਾਏ ਗੋਰਿਆਂ, ਬੇਦੋਸ਼ੇ ਦਿਤੇ ਮਾਰ।

ਵਧਿਆ ਜੋਸ਼ ਪੰਜਾਬ ਵਿਚ, ਕੂਕੇ ਬੀਰ ਨਰਿੰਦ।
ਦਲ ਮਸਤਾਨਾ ਉਡਿਆ, ਆਗੂ ਹੀਰਾ ਸਿੰਘ।

ਕੀਤਾ ਪਰਣ ਉਨ੍ਹਾਂ ਨੇ, ਲੈਕੇ ਹਥ ਨਿਸ਼ਾਨ।
ਭਾਰਤੋਂ ਕਢੋ ਅੰਗਰੇਜ਼ ਨੂੰ, ਰਾਜ ਕਰੋ ਹਿੰਦੁਸਤਾਨ।

ਜਥੇਬੰਦੀ ਕਰੀ ਉਸ ਨੇ, ਲਾਈ ਨਾ ਕੋਈ ਦੇਰ।
ਕਰਨਾ ਰਾਜ ਹਿੰਦ ਵਿਚ, ਅਸਾਂ ਨੇ ਸੰਜ ਸਵੇਰ।

ਸਿਖ ਰਿਆਸਤਾਂ ਸਾਡੀਆਂ, ਜਗੀਰਦਾਰ ਸਰਦਾਰ।
ਗੋਰਿਆਂ ਨੂੰ ਕਢੋ ਦੇਸ਼ ਤੋਂ, ਆਪਣੀ ਕਰੋ ਸਰਕਾਰ।

ਕੋਟਲੇ ਜ਼ੁਲਮ ਕਰਾਂਵਦੇ, ਗਊਆਂ ਮਾਰਨ ਆਮ।
ਹੱਥ ਪਕੜੋ ਹਥਿਆਰ ਹੁਣ, ਕਰੋ ਬੂਚੜ ਕਤਲੇ ਆਮ।

ਨਾਭਾ ਪਟਿਆਲਾ ਫੌਜ ਲੈ, ਰਾਜ ਜੀਂਦ ਸੰਗਰੂਰ।
ਮਿਲਕੇ ਕਢੋ ਗੋਰਿਆਂ, ਇਹ ਸਾਡਾ ਦਸਤੂਰ।

ਹੀਰਾ ਸਿੰਘ, ਲਹਿਣਾ ਸਿੰਘ ਜੀ, ਸਗਰੌਧੀ ਤੋਂ ਸਰਦਾਰ।
ਮਸਤਾਨੇ ਦਲ ਦੇ ਬਣੇ ਸਨ, ਨੇਤਾ ਜਥੇਦਾਰ।

ਮਲੌਦ ਵਾਲੇ ਸਰਦਾਰ ਸੀ, ਬਦਨ ਸਿੰਘ ਜੀ ਨਾਮ।
ਹਥਿਆਰ ਦੇਵਾਂ ਮੈਂ ਸਿੰਘਾਂ ਨੂੰ, ਉਸ ਕੀਤਾ ਹੈ ਪੈਗਾਮ।

ਭੈਣੀ ਸਾਹਿਬ ਤੋਂ ਚੜ੍ਹੇ ਸਿੰਘ, ਲਈ ਸੋਧ ਅਰਦਾਸ।
ਮਲੌਦੋਂ ਆਏ ਲੈਣ ਹਥਿਆਰ ਸੀ, ਮੁਕਰ ਗਿਆ ਉਹ ਆਖ।

ਕਰਕੇ ਹੱਲਾ ਜਥੇਦਾਰ, ਕੁਝ ਘੋੜੇ ਹਥਿਆਰ।
ਆਏ ਲੈ ਕੇ ਕੋਟਲੇ, ਬੂਚੜ ਦਿਤੇ ਮਾਰ।

ਫੌਜ ਪਠਾਣੀ ਆਣਕੇ, ਕਰਨ ਲਗੀ ਸੀ ਜੰਗ।
ਮਾਰ ਭਜਾਏ ਸਿੰਘਾਂ ਨੇ, ਤੁਰਕ ਪਠਾਣ ਮਲੰਗ।

ਕੋਟਲੇ ਤੋਂ ਨਾ ਪਾ ਸਕੇ, ਸਿੰਘ ਕੋਈ ਹਥਿਆਰ।
ਫਿਰ ਮਦਦ ਭੇਜੀ ਗੋਰਿਆਂ, ਸਿੰਘ ਕੀਤੇ ਗਿਰਫਤਾਰ।

ਰੁਕੜ ਮਲੇਰ ਕੋਟਲੇ, ਪਕੜੇ ਆਏ ਦਲੇਰ।
ਨੌਂ ਤੋਪਾਂ ਸਨ ਬੀੜੀਆਂ, ਸੱਤਾਂ ਤੋਪਾਂ ਦੇ ਫਾਇਰ।

ਲਏ ਨਾ ਕਿਸੇ ਦੇ ਬਿਆਨ ਸੀ, ਬਿਨਾਂ ਕਿਸੇ ਕਾਨੂੰਨ।

ਕਾਂਵਨ ਸੀ ਅੰਗਰੇਜ ਜੋ, ਜ਼ਾਲਮ ਹੁਕਮ ਫਰੂਨ।
ਆਖ ਮਾਰਿਆ ਸਿੰਘਾਂ ਨੂੰ; ਤੋਪ ਨਾਲ ਸਭ ਬੰਨ੍ਹ।
ਬਾਗ਼ੀ ਜੋ ਅੰਗਰੇਜ਼ ਦੇ, ਮਾਰ ਦੇਣੇ ਹਨ ਚੰਨ।
ਹੀਰਾ ਸਿੰਘ ਕਿਹਾ ਬਿਲਿਆ, ਹਸ ਵਾਰਾਂਗੇ ਜਾਨ।
ਛਾਤੀਆਂ ਕਰਾਂਗੇ ਤੋਪ ਵਲ, ਆਜ਼ਾਦ ਹੋਇ ਹਿੰਦੁਸਤਾਨ।
ਨਾਲ ਹੌਂਸਲੇ ਸਿੰਘ ਫਿਰ, ਡਿਕ ਡਿਕ ਹੋਏ ਕੁਰਬਾਨ।
ਬਿਕਰਮ ਉਨੀ ਸੌ ਅਠਾਈ ਸੀ, ਮਾਘ ਪੰਜ ਪਰਵਾਨ।
ਹੁਕਮ ਸੀ ਲਾਟ ਲਾਹੌਰ ਦਾ, ਸੂਬੇ ਸਤਿਗੁਰੂ ਨਾਲ।
ਕੀਤੇ ਸਾਰੇ ਗਿਰਫਤਾਰ, ਦਿਤੇ ਰੇਲ ਬਠਾਲ।
ਪਰਾਗਰਾਜ ਵਿਚ ਜਾਇ ਕੇ, ਕੀਤੇ ਸਿੰਘ ਸੀ ਬੰਦ।
ਉਮਰ ਕੈਦ ਦਾ ਹੁਕਮ ਕਰ, ਦਿੱਤਾ ਸੀ ਪ੍ਰਬੰਧ।
ਪੰਜਾਬ ਦੇ ਕੂਕੇ ਸਿੰਘਾਂ ਨੂੰ, ਪਿੰਡੋ ਪਿੰਡ ਨਾਰ ਤੇ ਬਾਲ।
ਕੀਤੇ ਸੀ ਸਭ ਪਾਬੰਦ, ਘਰਾਂ ਵਿਚ ਬਠਾਲ।
ਮੁਕਬਰ ਸੀ ਅੰਗਰੇਜ ਦੇ, ਬਾਹਮਣ, ਬੇਦੀ ਨਿਹੰਗ।
ਨੰਬਰਦਾਰ ਤੇ ਜ਼ੈਲਦਾਰ, ਸੋਢੀ ਨੰਗ ਮਲੰਗ।
ਬਾਗੀ ਕੂਕਾ ਪੰਥ ਹੈ, ਕਰਨ ਨਾ ਪਾਠ ਦੀਵਾਨ।
ਭੋਗ ਗਰੰਥ ਦਾ ਬੰਦ ਕਰ, ਕੀਤਾ ਪੰਥ ਹੈਰਾਨ।
ਕੂਕਾ ਸਿੰਘ ਜੋ ਪਿੰਡ ਤੇ, ਬਾਹਰ ਜਾਣਾ ਚਾਹਣ।
ਠਾਣੇ ਦਿਣ ਇਤਲਾਹ ਜੋ, ਰਪਟਾਂ ਆਣ ਲਿਖਾਣ।
ਜੇ ਕਰ ਸਿੰਘ ਜੋ ਕਰੇ, ਕੋਈ ਗੱਲ ਖਾਸ।
ਠਾਣਾ ਤੇ ਪੁਲਸ ਸਿੰਘ ਨੂੰ, ਆਖਣ ਉਹ ਬਦਮਾਸ਼।
ਗੁਰਦਵਾਰੇ ਭੈਣੀ ਸਾਹਿਬ ਵਿਚ, ਦਿੱਤੀ ਪੁਲਸ ਬਠਾਲ।
ਜ਼ੁਲਮ ਕਰਨ ਨਾਲ ਪੰਥ ਦੇ, ਕੀ ਮੈਂ ਦਸਾਂ ਹਾਲ।

ਬਹੁਤ ਜ਼ੁਲਮਾਂ ਨੂੰ ਦੇਖਕੇ, ਉਠੇ ਬੱਬਰ ਸ਼ੇਰ।
ਧੌਂਕਲ ਸਿੰਘ ਸਰਦਾਰ ਸੀ, ਕੌਮ ਦਾ ਵੱਡਾ ਦਲੇਰ।

ਬਿਕਰਮ ਉਨੀ ਸੌ ਇਕੱਤੀਏ, ਉਹਨੇ ਸਾਥੀ ਲਭੇ ਭਾਲ।
ਮੁਕਬਰ ਸੀ ਜੋ ਅੰਗਰੇਜ਼ ਦੇ, ਬਿਸ਼ਨ ਸਿੰਘ ਕਰਦੇ ਕਾਲ।੧੩।



## ਜਥੇਬੰਦ ਸਿੰਘ

ਜ਼ਿਲੇ ਵਿਚ ਫਿਰੋਜ਼ ਪੁਰ, ਲੰਗਿਆਣਾ ਹੈ ਗਾਂਮ।
ਕੂਕਾ ਉਥੇ ਮਿਹਰ ਸਿੰਘ, ਬਰਾੜ ਗੋਤ ਵਰਿਆਮ।

ਭਗਵਾਨ ਸਿੰਘ ਅੜਬੰਗੀ ਆਖਦੇ, ਮਹਿਰਾਣੇ ਦਾ ਸਰਦਾਰ।
ਮਾਝਾ ਇਸ ਦਾ ਦੇਸ਼ ਸੀ, ਸੂਰਮਾ ਜੰਗ ਤਲਵਾਰ।

ਹਰਨਾਮ ਸਿੰਘ ਭੈਣੀ ਨਗਰ ਤੇ, ਰਿਆਸਤ ਪਟਿਆਲਾ ਵਿਚ।
ਭੈਣੀ ਮੂਰਤ ਵਾਲੜੀ, ਮਾਨਸਾ ਮੰਡੀ ਵਿਤ।

ਇਹ ਹੈ ਸੀ ਸਿੰਘਾਂ ਦੀ ਯੋਜਨਾ, ਤਰੈ ਸਿੰਘਾਂ ਕੀਤੀ ਤਿਆਰ।
ਜਿਸ ਜਿਸ ਕੂਕੇ ਸਿੰਘਾਂ ਤੇ, ਕੀਤੇ ਜ਼ੁਲਮ ਅਪਾਰ।

ਚੁਣ ਚੁਣ ਮਾਰੋ ਉਨ੍ਹਾਂ ਨੂੰ, ਜੋ ਅੰਗਰੇਜ਼ ਦੇ ਯਾਰ।
ਸੋਧਣਾ ਹੈ ਸੀ ਉਨ੍ਹਾਂ ਨੂੰ, ਜੋ ਹਨ ਦੇਸ਼ ਗਦਾਰ।

ਧੌਂਕਲ ਸਿੰਘ ਜਥੇਦਾਰ ਨੇ, ਸਾਰੀ ਕਰੀ ਤਕਦੀਰ।
ਅਰਦਾਸ ਇਹਨੇ ਸੋਧਿਆ, ਹਥ ਫੜ ਕੇ ਸ਼ਮਸ਼ੀਰ।੧੪।



## ਦੇਸ਼ ਦੇ ਗਦਾਰ

ਸੋਢੀ ਮਾਨ ਸਿੰਹ ਬੁਟਰ ਦਾ, ਹੈ ਸੀ ਦੇਸ਼ ਗਦਾਰ।
ਫਿਰੋਜ਼ਪੁਰ ਦੇ ਜ਼ਿਲੇ ਵਿਚ, ਗੋਰੇ ਦਾ ਵਫਾਦਾਰ।

ਬਿਕ੍ਰਮ ਉਨੀਂ ਸੌ ਪੱਚੀਵੇਂ ਉਹਨੇ ਪਕੜਾਏ ਸਿੰਘ।
ਇਨਾਮ ਲਿਆ ਅੰਗਰੇਜ਼ ਤੋਂ, ਮੈਜਿਸਟਰੇਟ ਬਣ ਹਿੰਦ।

ਜਬਤ ਕਰਾਇਆ ਉਸ ਨੇ, ਚਾਂਦੀ ਸੋਨਾ ਪੰਜ ਸੇਰ।
ਨਕਦੀ ਵੀ ਉਸ ਲੈ ਲਿਆ, ਕੂਕਿਆਂ ਤੇ ਪੈਸੇ ਢੇਰ।

ਪਹਿਲਾ ਕਰਨਾ ਕਤਲ ਇਹ, ਧੌਂਕਲ ਸਿੰਘ ਤਲਵਾਰ।
ਸਣੇ ਬੰਸ ਹੈ ਭੇਜਣਾ, ਇਸ ਨੂੰ ਨਰਕ ਮਝਾਰ।

ਦੇਸ਼ ਗਦਾਰ ਸੁੰਦਰ ਸਿੰਹ, ਅੰਬਾਲੇ ਕਰੇ ਨਿਵਾਸ।
ਮੈਨ ਦੁਆਬ ਸਿੰਘਾਂ ਨੂੰ, ਕਰਦਾ ਦੁਖੀ ਜੋ ਆਪ।

ਗੁਲਾਬ ਸਿੰਹ ਸੀ ਨਿਰਮਲਾ, ਲਾਟ ਲਾਹੌਰ ਦਾ ਮਿੱਤ।
ਡੇਰਾ ਸੀ ਵਿਚ ਘੋਲੀਏ, ਇਕ ਸੀ ਮੋਗੇ ਵਿਚ।

ਰਾਇਕੋਟ ਅੰਮ੍ਰਿਤਸਰ ਦੇ, ਸਿੰਘ ਪਕੜਾਏ ਏਸ।
ਗਵਾਹੀ ਦਿਤੀ ਠੋਕ ਕੇ, ਝੂਠੇ ਕਰੇ ਕਲੇਸ਼।

ਕਾਹਨਾ ਕਮਾਲ ਪੂਰੇ ਦਾ, ਕੂਕਿਆਂ ਨੇ ਦਿੱਤਾ ਸੇਕ।
ਸੂਬਾ ਗਿਆਨੀ ਸਿੰਘ ਨੂੰ, ਸ਼ਹੀਦ ਕਰਾਇਆ ਏਸ।

ਦਲੂ ਸ਼ੀਨੀਵਾਲ ਦਾ, ਰਾਮੋ ਔਰਤ ਜੱਟ।
ਵਾਹਿਦਾ ਮੁਆਫ ਰਾਇਕੋਟ ਵਿਚ, ਇਹ ਵੀ ਦੇਵੇ ਕੱਟ।

ਉਤਮ ਸਿੰਘ ਥਾਣੇਦਾਰ ਨੂੰ, ਕਰ ਦੇਵੋ ਦੋ ਖੰਡ।
ਕੋਟਲੇ ਕਰਾਏ ਸ਼ਹੀਦ ਸਿੰਘ, ਇਹ ਸੀ ਦੁਸ਼ਮਨ ਗੰਡ।

ਜੈਮਲ ਸਿੰਹ ਰਨ ਪਿੰਡ ਦਾ, ਮੁਖਬਰ ਸੀ ਬਦਕਾਰ।
ਭੂਪਾ ਨੰਬਰਦਾਰ ਵੀ ਕਰੋ ਦੇਣਾ ਹੈ ਪਾਰ।

ਘਟਾਣੀ ਪਿੰਡ ਦਾ ਨੰਬਰ, ਇੰਦਰ ਦੇਸ ਗਦਾਰ।
ਕਰਨੇ ਸਿੰਘਾਂ ਨੇ ਕਤਲ ਹਨ, ਯੋਜਨਾ ਸ਼ੀ ਤਿਆਰ।

ਗੇਂਦਾ, ਗੈਂਡਾ ਚੰਡਾਲ ਵੀ, ਹੀਰਾਂ ਦਾ ਪੁਰ ਪਿੰਡ।

ਜ਼ਿਲਾ ਇਹਦਾ ਹੁਸ਼ਿਆਰ ਪੁਰ, ਮੁਕਬਰ ਸੀ ਇਹ ਹਿੰਦ।

ਫਤਹਿ ਪੁਰ ਪਿੰਡ ਚੂੜੀਆਂ, ਜਿਸਦੀ ਜਾਤ ਕਲਾਲ।
ਨਰਾਇਣ ਸਿੰਘ ਐਸ: ਆਈ. ਓ. ਦੇਣਾ ਕਰ ਹਲਾਲ।

ਪੁਲਸ ਕਪੰਤਾਨ ਜੋ ਬਾਰ ਬਟਲ, ਜ਼ੁਲਮ ਕਰੇ ਵਿਚ ਪਥ।
ਦਿਤੇ ਦੁਖ ਨੇ ਸਿੰਘਾਂ ਨੂੰ, ਉਹਦਾ ਕਰਨਾ ਅੰਤ।

ਜਿਸ ਜਿਸ ਕੂਕੇ ਪੰਥ ਨੂੰ, ਕੀਤਾ ਦੁਖ ਬਹਾਲ।
ਭਾਲ ਭਾਲ ਕੇ ਮਾਰਨੇ, ਸਾਰੇ ਉਹ ਚੰਡਾਲ।

ਧੌਂਕਲ ਸਿੰਘ ਦੀ ਯੋਜਨਾ, ਕੀਤੀ ਜਦੋਂ ਤਿਆਰ।
ਸਫੈਦ ਪੋਸ਼ ਰਾਇਪੁਰ ਦਾ, ਸੋਢੇ ਨੂੰ ਲਗੀ ਸਾਰ।

ਅਕ੍ਰਿਤ ਘਣ ਕੂਣ ਘਾਤਕੀ, ਦੇਸ਼ ਗਦਾਰ ਬਦਮਾਸ਼।
ਬਿਸ਼ਨ ਸਿੰਘ ਤੇ ਡਾਇਰੀ ਦੇਂਵਦਾ, ਲਾਟ ਲਾਹੌਰ ਦੇ ਪਾਸ।੧੫।



## ਸਫੈਦ ਪੋਸ਼ ਦੀ ਡਾਇਰੀ

ਲਾਰਡ ਬੁਰਕ ਲਾਹੌਰ ਦਾ, ਹੈ ਸੀ ਓਦੋਂ ਲਾਟ।
ਧੌਂਕਲ ਸਿੰਘ ਸ਼ਰਦਾਰ ਦੀ, ਡਾਇਰੀ ਦੇਵੇ ਉਸ ਪਾਸ।

ਬਾਗਾਂ ਵਾਲੇ ਉਸ ਨੇ, ਬੁਚੜ ਕਰੇ ਸੰਘਾਰ।
ਹੁਣ ਕਹਿੰਦਾ ਗੋਰੇ ਮਾਰਨੇ, ਧੌਂਕਲ ਸਿੰਘ ਸਰਦਾਰ।

ਬਾਗੀ ਹੈ ਉਹ ਮੁਢ ਤੋਂ, ਪਕੜ ਨਾ ਸਕੇ ਅੰਗਰੇਜ਼।
ਗਦਰ ਪਵੇਗਾ ਦੇਸ਼ ਵਿਚ, ਉਹਨੂੰ ਡਾਢਾ ਤੇਜ਼।

ਕਰਨਾ ਕਤਲ ਹੈ ਉਸ ਨੇ, ਬਾਰ ਬਟਲ ਕਪਤਾਨ।
ਵਿਚ ਇਕੱਤੀਏ ਸਾਲ ਦੇ, ਫੜਨੀ ਹੈ ਕ੍ਰਿਪਾਨ।

ਸ਼ਤ ਫੁਟ ਉਚੇ ਸੂਰਮੇ, ਹੈਨ ਸਿੰਘ ਉਹਦੇ ਨਾਲ।

ਉਹ ਤਕੜਾ ਹੈ ਸਭ ਤੋਂ ਫੜ ਨਾ ਸਕੇ ਸਰਕਾਰ।
ਲਾਰਡ ਬੁਰਕ ਸੁਣ ਕੰਬਿਆ, ਗੋਰੇ ਵਸਣ ਲਾਹੌਰ।
ਉਹਨੇ ਕੀਤੇ ਇਕਠੇ ਬੰਗਲੇ, ਅਫਸਰ ਹੈਸੀ ਹੋਰ।
ਲਿਖਿਆ ਲਾਟ ਲਾਹੌਰ ਨੇ, ਫੌਜਾਂ ਦੇ ਵਿਚ ਭਾਲ।
†ਕੂਕਿਆਂ ਦੇ ਨਾਮ ਕੱਟ ਦਿਉ; ਦੇਰ ਨਾ ਕਰੋ ਤਤਕਾਲ।
ਹਰ ਇਕ ਫੌਜ ਵਿਚ ਜਾਇਕੇ, ਤਪਤੀਸ਼ ਕਰਨ ਅੰਗਰੇਜ਼।
ਕੂਕਿਆਂ ਦੇ ਨਾਮ ਕਟ ਦਿਤੇ, ਦਿਤੇ ਪਿੰਡ ਨੂੰ ਭੇਜ।
ਕਈ ਬੇ ਸਿਦਕੇ ਹੋ ਆਖਦੇ, ਅਸੀਂ ਨਾ ਕੂਕੇ ਸਿੰਘ।
ਫੌਜੀ ਨੌਕਰ ਰਹੇ ਉਹ, ਬੇ ਸਿਦਕੇ ਪਰ ਬਿੰਦ।
ਲਾਟ ਲਾਹੌਰ ਨੇ ਬਿਸ਼ਨ ਸਿੰਘ, ਸੁਣ ਕਰਕੇ ਇਹ ਬਾਤ।
ਬਾਰ ਬਟਲ ਕਪਤਾਨ ਨੂੰ, ਖਬਰ ਘੱਲੀ ਉਸ ਰਾਤ।



## ਲਾਟ ਲਾਹੌਰ ਹਿੰਦ ਨੇ ਬਾਰ ਬਟਲ ਨੂੰ ਦਸਣਾ

ਕਿਲਾ ਰਾਇਪੁਰ ਵਿਚ ਜੋ, ਧੌਂਕਲ ਸਿੰਘ ਸਰਦਾਰ।
ਕਈ ਸਾਲ ਤੋ ਉਹ ਸਿੰਘ; ਬਾਗੀ ਹੈ ਫਰਾਰ।

---

†ਰਾਇਪੁਰ ਦੇ ਜਿਹੜੇ ਫੌਜੀ ਸਿਖ ਸਨ ਸ: ਤੇਜਾ ਸਿੰਘ, ਸ: ਗੁਥਲਾ ਸਿੰਘ, ਸ: ਬਿਸ਼ਨ ਸਿੰਘ ਉਰਫ ਗੜਾਲਾ ਸਿੰਘ ਸ: ਕੇਹਰ ਸਿੰਘ ਸ: ਥੰਮਣ ਸਿੰਘ ਹਵਾਲਦਾਰ। ਇਹ ਕਿਲਾ ਰਾਇਪੁਰ ਦੇ ਨਾਮਧਾਰੀ ਸਨ ਜਿਨਾਂ ਦੇ ਨਾਮ ਕਟ ਦਿਤੇ, ਰਤੋਵਾਲ ਤੇ ਦੂਜੇ ਗੁਜਰਵਾਲ ਪਿੰਡ ਦੇ ਨਾਮਧਾਰੀ ਸਿੰਘਾਂ ਦੇ ਨਾਮ ਵੀ ਕਟ ਦਿਤੇ।

ਹੁਣ ਉਸ ਕੀਤੇ ਜਥੇਬੰਦ, ਕੂਕੇ ਆਪਣੇ ਨਾਲ।
ਵਫਾਦਾਰ ਅੰਗਰੇਜ ਦੇ, ਕਤਲ ਕਰੇ ਇਸ ਸਾਲ।

ਗੋਰੇ ਕਰਨੇ ਕਤਲ ਨੇ, ਉਸ ਨੇ ਅੱਜ ਜਾਂ ਕਲ੍ਹ।
ਗਦਰ ਪਾਵੇਗਾ ਦੇਸ਼ ਵਿਚ, ਇਹ ਹੈ ਅਸਲੀ ਗੱਲ।

ਨਾਲ ਕਾਨੂੰਨ ਦੇ ਉਸ ਨੂੰ ਕਰ ਲਵੋ ਗ੍ਰਿਫਤਾਰ।
੧੮-੧੮ ਨੰਬਰ ਤਿੰਨ ਵਿਚ, ਦੇਵੋ ਛੇਤੀ ਵਾਲ।

ਸੂਲ ਕਢੋ ਚੁਪ ਕੀਤਿਆਂ, ਮਿਸਲ ਨਾਂ ਲਿਖੋ ਕਾਨੂੰਨ।
ਪਤਾ ਨਾ ਲਗੇ ਕਿਸੇ ਨੂੰ, ਹੋਣ ਨਾ ਦਿਉ ਜਾਨੂੰਨ।

ਥਰ ਥਰ ਕੰਬਿਆ ਲਾਟ ਸੀ, ਨਾਲੇ ਕੰਬਣ ਅੰਗਰੇਜ।
ਲੁਧਿਆਣੇ ਨੂੰ ਘੱਲਦੇ ਤਾਰ ਬਟਲ ਨੂੰ ਭੇਜ।

ਪੜ੍ਹਕੇ ਕੰਬਿਆ ਤਾਰ ਨੂੰ, ਬਾਰ ਬਟਲ ਅਨਜਾਣ।
ਪਕੜਨ ਆਇਆ ਸਿੰਘ ਨੂੰ, ਨਾਲ ਪੁਲਸ ਦੇ ਜਵਾਨ।

ਪਿੰਡਾਂ ਤੋਂ ਸਣੇ ਨੰਬਰਦਾਰ, ਰਾਇਪੁਰ ਆਇਆ ਚਲ।
ਸਿੰਘ ਕੀਤੇ ਸੀ ਗ੍ਰਿਫਤਾਰ, ਕੂਕੇ ਸੀ ਬਿਨ ਗਲ।

ਠਾਣੇ ਡੇਲੋਂ ਦੇ ਸਦਕੇ, ਸਿੰਘ ਕਰੇ ਗ੍ਰਿਫਤਾਰ।
ਬਾਲ ਕੇਡਾ ਅਤੇ ਸਿੰਘਣੀਆਂ, ਬੁਢਾ ਜੁਆਨ ਪਰਵਾਰ।

ਕੋਈ ਨਾ ਪੁਛੇ ਬਿਆਨ ਸੀ, ਸਿੰਘ ਕਰੇ ਸੀ ਤੰਗ।
ਅੰਨ ਪਾਣੀ ਨਾ ਦੇਣ ਖਾਣ ਨੂੰ, ਦੇਖ ਪ੍ਰਭੂ ਦੇ ਰੰਗ।

ਬੇਲਾ ਸਿੰਘ ਬੂਟਾ ਸਿੰਘ ਜੋ, ਗਏ ਠਾਣਿਓਂ ਭੱਜ।
ਹਥ ਨਾ ਆਏ ਅੰਗਰੇਜ਼ ਦੇ, ਘਰ ਬਾਰ ਗਏ ਛੱਡ।

ਬੀਤੇ ਹੈ ਸੀ ਤਿੰਨ ਦਿਨ, ਭੁਖ ਤੇ ਕਰੇ ਲਾਚਾਰ।
ਸ਼ਾਹ ਸੀ ਸ਼ੰਕਰ ਪਿੰਡ ਦਾ, ਹੈ ਸੀ ਜ਼ਿਮੀਂਦਾਰ।
ਪੁਛਦਾ ਉਹ ਅੰਗਰੇਜ ਨੂੰ, ਰਾਇਪੁਰ ਦੇ ਕੂਕੇ ਸਿੰਘ।

ਕਿਉਂ ਕੀਤੇ ਗ੍ਰਿਫਤਾਰ, ਇਹਨਾਂ ਵਿਚ ਕੀ ਵਿੰਗ।
ਪੁਲਸ ਕਪਤਾਨ ਨੇ ਦਸਿਆ, ਧੌਂਕਲ ਸਿੰਘ ਸੂਦਾਰ।
ਕਰਨ ਆਈ ਹੈ ਉਸ ਨੂੰ, ਗ੍ਰਿਫਤਾਰ ਸਰਕਾਰ।
ਪਕੜੇ ਹੋਏ ਸਿੰਘਾਂ ਦੀ, ਜ਼ਮਾਨਤ ਨਬੇ ਹਜ਼ਾਰ।
ਦੇ ਕੇ ਜਾਣ ਛੁਟ ਇਹ, ਕਹਿਣਾ ਸੋਚ ਵਿਚਾਰ।
ਇਹ ਸੁਣਕੇ ਉਹ ਸ਼ਾਹ ਨੇ, ਦਿਤੀ ਜ਼ਮਾਨਤ ਠੀਕ।
ਮੁਚਲਕਾ ਨੱਬੇ ਹਜ਼ਾਰ ਦਾ, ਸਾਰੀ ਲਿਖੀ ਤ੍ਰੀਕ।
ਸੁਣਿਆ ਫਿਰ ਧੌਂਕਲ ਸਿੰਘ ਨੇ, ਮੇਰੇ ਬਦਲੇ ਸਿੰਘ।
ਦੁਖ ਦਿੰਦੇ ਅੰਗਰੇਜ਼ ਨੇ, ਮੈਂ ਜਾਵਾਂ ਹੁਣ ਪਿੰਡ।
ਧੌਂਕਲ ਸਿੰਘ ਪੰਜ ਸਾਲ ਤੋਂ, ਰਾਇਪੁਰ ਆਇਆ ਚਲ।
ਮੁਖਬਰ ਸੇਢਾ ਉਸ ਪਿੰਡ, ਕਰੇ ਕਪਤਾਨ ਕੋਲ ਗੱਲ।
ਦੱਸੀ ਸਿੰਘ ਦੇ ਫੜਨ ਦੀ, ਸਾਰੀ ਜੋ ਵਿਚਾਰ।
ਫੜ ਨਾ ਸਕਦੇ ਉਸ ਨੂੰ, ਦਸ ਬੰਦੇ ਦੋ ਚਾਰ।
ਉਸ ਜਿਹਾ ਨਾ ਸੂਰਮਾ ਸਾਰੇ ਹਿੰਦੁਸਤਾਨ।
ਪੇਕੜੋ ਤਕੜੇ ਹੋਇ ਕੇ, ਉਸ ਵਿਚ ਡਾਢਾ ਤਾਨ।
ਤਿੰਨ ਠਾਣੇ ਦੀ ਪੁਲਸ ਲੈ, ਚਾਰ ਕੁ ਸੌ ਜਵਾਨ।
ਧੌਂਕਲ ਸਿੰਘ ਨੂੰ ਪਕੜਨਾ, ਅੰਗਰੇਜ ਹੈ ਪੁਲਸ ਕਪਤਾਨ।
ਖੇਤ ਵਿਚ ਧੌਂਕਲ ਸਿੰਘ ਦੇ, ਰੁਖ ਪਿੱਪਲ ਦਾ ਇਕ।
ਚੜ੍ਹਕੇ ਬੈਠਾ ਉਸ ਤੇ, ਧਿਆਨ ਦੁਸ਼ਮਨ ਦਾ ਚਿੱਤ।
ਪੁਲਸ ਨੇ ਓਥੇ ਆਣ ਕੇ, ਘੇਰਾ ਪਾਇਆ ਫੇਰ।
ਬਾਰ ਬਟਨ ਕਹੇ ਕੂਕਿਆ, ਤੂੰ ਤਾਂ ਸਿੰਘ ਦਲੇਰ।
ਰੁਖਾਂ ਤੇ ਚੜ੍ਹ ਲੁਕਦੇ, ਉਲੂ ਘੁਗੂ ਕਾਂ।
ਕਰਨਾ ਤੈਨੂੰ ਮੈਂ ਗਿਰਫਤਾਰ, ਬੈਠ ਨਾ ਠੰਡੀ ਛਾਂ।

ਸਿੰਘ ਜੈਕਾਰੇ ਮਾਰਦਾ, ਰੁਖ ਤੋਂ ਉਤਰਿਆ ਸ਼ੇਰ।
ਆਈ ਪੁਲਸ ਫੜਨ ਸੀ; ਸਿੰਘ ਕਲੇ ਨੂੰ ਹੇਰ।

ਕੁਟ ਕੁਟ ਕਰੇ ਬਰੰਗ ਸਭ, ਪੁਲਸ ਭਜੀ ਲੈ ਜਾਨ।
ਬਾਰ ਬਟਨ ਅੰਗਰੇਜ਼ ਵੀ ਲਗਾ ਘੋੜਾ ਦੌੜਾਨ।

ਮਗਰੇ ਧੌਂਕਲ ਸਿੰਘ ਨੇ, ਜਾ ਮਾਰੀ ਤਲਵਾਰ।
ਦੁੰਭ ਘੋੜੀ ਦੀ ਕਟ ਦਿਤੀ, ਘੋੜੀ ਹੋਈ ਫਰਾਰ।

ਦੌੜ ਗਈ ਫੇਰ ਪੁਲਸ ਜੋ, ਜੋ ਪਹਿਲੇ ਸੀ ਤੇਜ।
ਲੁਧਿਆਣੇ ਉਹ ਆ ਗਏ, ਬਾਰ ਬਟਨ ਅੰਗਰੇਜ।

ਹੁਣ ਨਾ ਪੁਲਸ ਕਪਤਾਨ ਜੋ, ਕਰੇ ਨਾ ਕਿਸੇ ਨਾਲ ਗੱਲ।
ਡਰ ਮਾਰਦਾ ਸਿੰਘ ਦਾ, ਬਾਹਰ ਨਾ ਜਾਵੇ ਚੱਲ।

ਬੰਗਲੇ ਪੁਲਸ ਕਪਤਾਨ ਦੇ, ਪਹਿਰੇ ਦਿਤੇ ਲਾ।
ਕਿਤੇ ਸਿੰਘ ਨਾ ਆਣਕੇ, ਦੇਵੇ ਮੈਨੂੰ ਮੁਕਾ।

ਸੇਢਾ ਸਾਵਾ ਚੌਧਰੀ, ਮੁਕਬਰ ਇਕ ਦਿਨ ਔਣ।
ਆਏ ਪੁਲਸ ਕਪਤਾਨ ਪਾਸ, ਲਗੇ ਉਸਨੂੰ ਸੁਨਾਣ।

ਕਾਹਨਾ ਕਮਾਲ ਪੁਰੇ ਦਾ, ਹੈ ਸੀ ਜੀ ਹਜ਼ੂਰ।
ਵਫਾਦਾਰ ਅੰਗਰੇਜ਼ ਦਾ, ਇਸ ਵਿਚ ਸੀ ਮਗਰੂਰ।

ਤਿੰਨੇ ਮੁਕਬਰ ਆ ਗਏ, ਲੁਧਿਆਣੇ ਦੇ ਵਿਚ।
ਧੌਂਕਲ ਸਿੰਘ ਨੂੰ ਪਕੜਨਾ, ਕਰਨੀ ਨਹੀਂ ਡਿਕ।

ਬਾਰ ਬਟਨ ਨੇ ਆਖਿਆ, ਪਕੜੋ ਛੇਤੀ ਸਿੰਘ।
ਰਹਿਣ ਨਾ ਦਿਆਂਗਾ ਹੁਣ ਮੈਂ, ਕੂਕਿਆਂ ਦੇ ਵਿਚ ਵਿੰਗ।

ਚਿਠੀ ਮਿਲੂਗੀ ਲਾਟ ਦੀ, ਜਗੀਰ ਜਾਂ ਪਿੰਡ ਗਰਾਮ।
ਤਗਮਾ ਕੁਰਸੀ ਮਿਲੇਗੀ, ਗੋਰੇ ਤੋਂ ਪਾਓ ਇਨਾਮ।

ਇਹ ਸੁਣ ਸੇਢਾ ਆਂਖਦਾ, ਮੈਂ ਹਾਂ ਵਫਾਦਾਰ।

ਪਕੜਾਵਾਂ ਧੌਂਕਲ ਸਿੰਘ ਨੂੰ, ਕਰ ਕੇ ਨਾਲ ਪਿਆਰ।
ਧੋਖੇ ਬਾਜ਼ ਤੇ ਅਕ੍ਰਿਤਘਣ, ਬੇਈਮਾਨ ਦੇਸ਼ ਗਦਾਰ।
ਦੇਸ਼ ਧਰੋਹੀ ਬਣੇ ਇਹ, ਬਿਸ਼ਨ ਸਿੰਘ ਮਿਤਰ ਮਾਰ।੧੭।



## ਸਫੈਦ ਪੋਸ਼ ਨੇ ਸ: ਧੌਂਕਲ ਸਿੰਘ ਨੂੰ ਫੜਾਨ ਦੀ ਤਿਆਰੀ ਕਰਨੀ

ਸੇਦਾ ਰਾਇਪੁਰ ਆ ਗਿਆ; ਬਣ ਕੇ ਕੌਮ ਗੱਦਾਰ।
ਬਸਤਰ ਚਿੱਟੇ ਉਨ ਮਾਲ, ਕਰਿਆ ਸਿੱਧਾ ਦਸਤਾਰ।
ਅੰਮ੍ਰਿਤ ਵੇਲੇ ਜਾਗ ਕੇ, ਰਾਤ ਨੂੰ ਕਰੇ ਇਸ਼ਨਾਨ।
ਬਣਿਆ ਸੀ ਸੰਤ ਖਾਲਸਾ, ਧੋਖੇ ਬਾਜ਼ ਸ਼ੈਤਾਨ।
ਇਕ ਦਿਨ ਧੌਂਕਲ ਸਿੰਘ ਨੂੰ, ਮਿਲਿਆ ਵਿਚ ਬਜ਼ਾਰ।
ਚਰਨਾਂ ਉਤੇ ਸੀਸ ਰੱਖ, ਮੁਕਬਰ ਕਹੇ ਪੁਕਾਰ।
ਵਾਹ ਵਾਹ! ਧੌਂਕਲ ਸਿੰਘ ਜੀ, ਵਾਹ ਵਾਹ! ਥੋਡੀ ਸ਼ਾਨ।
ਤੁਸੀਂ ਥੰਮ੍ਹ ਹੋ ਧਰਮ ਦੇ, ਧਰਤੀ ਤੇ ਅਸਮਾਨ।
ਦੇਸ਼ ਭਗਤ ਦੇ ਬੀਰ ਹੋ, ਜੋਧੇ ਸੰਤ ਸਰਦਾਰ।
ਦਰਸ਼ਨ ਕਰ ਜੋ ਤੁਸਾਂ ਦੇ, ਦਿਲ ਵਿਚ ਪੈਂਦੀ ਠਾਰ।
ਸ੍ਰੀ ਸਤਿਗੁਰ ਰਾਮ ਸਿੰਘ, ਗਏ ਜੋ ਘਾਲਾਂ ਘਾਲ।
ਦੇਸ ਆਜ਼ਾਦ ਕਰਨ ਹਿਤ, ਗਏ ਪਰਦੇਸ਼ ਦਿਆਲ।
ਫਰੰਗੀ ਬੇਈਮਾਨ ਹਨ, ਖੋਹਿਆ ਸਿੰਘਾਂ ਤੋਂ ਰਾਜ।
ਅਣਖ ਭਰੀ ਗੁਰੂ ਰਾਮ ਸਿੰਘ, ਧਰਨਾ ਸਿਰ ਤੇ ਤਾਜ।
ਮੈਂ ਹਾਂ ਸੇਵਕ ਪੰਥ ਦਾ, ਮੁੱਢ ਤੋਂ ਸੇਵਾਦਾਰ।
ਮਦਦ ਕਰਾਂ ਮੈਂ ਤੁਸਾਂ ਦੀ, ਜੋ ਮੈਨੂੰ ਦਰਕਾਰ।

ਭਾਵੇਂ ਮੈਂ ਸਫੈਦ ਪੋਸ਼, ਨੌਕਰ ਵੀ ਹਾਂ ਅੰਗਰੇਜ਼।
ਪਰ ਦਿਲ ਪੰਥ ਨੂੰ ਦੇ ਦਿਤਾ, ਨਾਲ ਪੰਥ ਦੇ ਹੇਜ।

ਮੈਂ ਸੁਣਿਆ ਪੁਲਸ ਕਪਤਾਨ ਜੋ, ਬਾਰ ਬਟਨ ਬੇਈਮਾਨ।
ਆਇਆ ਕਰਨ ਸੀ ਗ੍ਰਿਫਤਾਰ, ਲੈ ਕੇ ਚੰਗੇ ਜੁਆਨ।

ਮੈਂ ਗਿਆ ਸੀ ਬੰਗਲੇ, ਕਪਤਾਨ ਨੂੰ ਕਿਹਾ ਵਿਚਾਰ।
ਧੌਂਕਲ ਸਿੰਘ ਕਿਉਂ ਪਕੜਨਾ, ਕੀ ਕਸੂਰ ਸਰਕਾਰ।

ਬਾਰ ਬਟਲ ਨੇ ਹੈ ਕਿਹਾ, ਬਾਬਾ ਜੀ ਕਰੋ ਖਿਆਲ।
ਹੱਥ ਜੋੜ ਕੇ ਤੁਸਾਂ ਨੂੰ, ਕਹਿੰਦਾ ਸੀ ਸਤਿ ਸ੍ਰੀ ਅਕਾਲ।

ਮੈਂ ਲਾਹਨਤ ਪਾਈ ਉਸ ਨੂੰ, ਦਿਤੀ ਸੀ ਫਿਟਕਾਰ।
ਧੌਂਕਲ ਸਿੰਘ ਹੈ ਸੂਰਮਾ, ਭਰਾਵਾਂ ਦਾ ਸਰਦਾਰ।

ਅਪਰਾਧ ਦੀਆਂ ਗੱਲਾਂ ਕਰ ਰਿਹਾ, ਦਿਲ ਦੇ ਵਿਚ ਸੀ ਘਾਤ।
ਮਿੱਠੀਆਂ ਬਾਤਾਂ ਕਰਨ ਉਹ, ਦਿਲ ਵਿਚ ਖੋਟ ਦੀ ਬਾਤ।

ਮੁਕਬਰ ਧੌਂਕਲ ਸਿੰਘ ਦਾ, ਰਾਤ ਦਿਨ ਕਰੇ ਸਤਕਾਰ।
ਸੇਢਾ ਸਿੰਹ ਬੇਈਮਾਨ ਸੀ, ਦਿਲ ਤੇ ਸੀ ਬਦਕਾਰ।

ਬੀਤੇ ਕਈ ਰੋਜ਼ ਸੀ, ਗਿਆ ਸਿੰਘ ਦੇ ਕੋਲ।
ਚਰਨ ਪਾਓ ਘਰ ਦਾਸ ਦੇ, ਆਖੇ ਉਹ ਹੱਥ ਜੋੜ।

ਦਰਸ਼ਨ ਕਰੇ ਪਰਵਾਰ ਜੋ, ਪੀਵੋ ਸਾਡਾ ਦੁੱਧ।
ਸੇਢੇ ਦੀ ਇਹ ਅਰਜ਼ ਸੁਣ, ਬਾਬਾ ਜੀ ਗਏ ਬੁਝ।

ਸੁਣ ਕੇ ਉਹਦੀ ਬੇਨਤੀ, ਧੌਂਕਲ ਸਿੰਘ ਪਏ ਹੱਸ।
ਬਿਸ਼ਨ ਸਿੰਘ ਜੀ ਆਖਦੇ, ਪ੍ਰਭੂ ਦੇ ਸਭ ਵੱਸ।੧੯।



# ਸਰਦਾਰ ਧੌਂਕਲ ਸਿੰਘ ਜੀ ਦੀ ਗ੍ਰਿਫ਼ਤਾਰੀ

ਮਿੱਤਰ ਧਰੋਹੀ ਅਕ੍ਰਿਤਘਣ, ਧੋਖੇ ਬਾਜ਼ ਸ਼ੈਤਾਨ।
ਮਾਂ ਧੀ ਦੀ ਇੱਜਤ ਨੂੰ, ਬੇਇਜ਼ਤ ਕਰੰਨ ਬੇਈਮਾਨ।

ਸ਼ਰਮ ਧਰਮ ਤੇ ਕਰਮ ਨੇ, ਧੋਖੇ ਬਾਜ਼ ਗਦਾਰ।
ਪੈਸਾ ਉਨ੍ਹਾਂ ਦਾ ਗੁਰੂ ਹੈ, ਕੌਮ ਨਾਲ ਨਾ ਪਿਆਰ।

ਸੌ ਸੌ ਕਸਮਾਂ ਖਾ ਕੇ, ਮਤਲਬ ਲੈਂਦੇ ਕੱਢ।
ਪਾਪੀਆਂ ਦਾ ਧਰਮ ਇਉਂ ਹੈ, ਜੋ ਪਾਣੀ ਵਿਚ ਡੱਡ।

ਦੁਧ ਛਕਾਉਣ ਦੇ ਵਾਸਤੇ, ਡਾਢਾ ਕਰੇ ਪਰੇਮ।
ਉੱਧਰ ਸਿੰਘ ਨੂੰ ਸਦਿਆ, ਪੁਲਸ ਨੂੰ ਦਿਤਾ ਟਾਇਮ।

ਧੌਂਕਲ ਸਿੰਘ ਘਰ ਆ ਗਏ, ਸੇਢੇ ਮੁਕਬਲ ਦੇ ਚੱਲ।
ਪਲੰਘ ਡਾਹ ਕੇ ਉਸ ਨੇ, ਦਿਤੇ ਬਿਠਾ ਅਟੱਲ।

ਸੀਟੀ ਮਾਰੀ ਕਪਤਾਨ ਪੁਲਸ, ਫੌਜੀ ਤੇ ਪੁਲਸ ਜਵਾਨ।
ਦੋ ਚਾਰ ਅੰਗਰੇਜ਼ ਸੀ, ਥਾਣੇਦਾਰ ਬਲਵਾਨ।

ਘੇਰਿਆ ਧੌਂਕਲ ਸਿੰਘ ਜੀ, ਪੁਲਸ ਚਾਰ ਚੁਫੇਰ।
ਗੱਡਾ ਖੜਾ ਮੈਦਾਨ ਵਿਚ, ਲਿਆਂਦਾ ਉਸ ਨੂੰ ਟੇਰ।

ਲੋਹੇ ਦਾ ਸੀ ਪਿੰਜਰਾ, ਕਪੜੇ ਦਿਤੇ ਸੀ ਤਾਨ।
ਪਛਾਣਿਆ ਨਾ ਹੈ ਪਿੰਜਰਾ, ਗੱਡਾ ਹੈ ਕਿਰਸਾਨ।

ਆਖ ਰਿਹਾ ਅੰਗਰੇਜ਼ ਸੀ, ਪਿੰਜਰੇ ਵੜੋ ਦਲੇਰ।
ਧੌਂਕਲ ਸਿੰਘ ਚੜੋ ਗੱਡੇ ਤੇ, ਨਾਲ ਹੌਸਲੇ ਸ਼ੇਰ।

ਗੱਡੇ ਤੇ ਸਿੰਘ ਚੜ੍ਹ ਗਿਆ, ਗੋਰੇ ਨਾ ਕਰਦੇ ਬਿੰਦ।
ਪਿੰਜਰੇ ਵਿਚ ਸਿੰਘ ਬਿਠਾਲ ਕੇ, ਲਾ ਦਿਤਾ ਸੀ ਜਿੰਦ।
ਹੋ ਗਈ ਰਾਇਪੁਰ ਵਿਚ ਸੀ, ਸਾਰੇ ਹਾ ਹਾ ਕਾਰ।

ਧੌਂਕਲ ਸਿੰਘ ਹੈ ਪਕੜਿਆ, ਪਿੰਜਰੇ ਬੰਦ ਸਰਕਾਰ।
ਕਿਸੇ ਨੇ ਦਸਿਆ ਮਾਂ ਨੂੰ, ਤੇਰਾ ਪੁਤਰ ਪਿਆਰ।
ਫੜਿਆ ਹੈ ਅਜ ਗੋਰਿਆਂ, ਦਿਤਾ ਪਿੰਜਰੇ ਡਾਰ।
ਘਰ ਵਿਚ ਗਊਆਂ ਰੰਭੀਆਂ, ਪੰਛੀ ਪਏ ਬਿਹਾਲ।
ਮਾਤਮ ਹੋਇਆ ਨਗਰੇ ਵਿਚ, ਮੁਰਝਾਏ ਫੁੱਲ ਨੇ ਸਾਲ।
ਮਾਤਾ ਧਾਹਾਂ ਮਾਰਦੀ, ਪੁਤਰ ਸੁਣ ਕੇ ਬੰਦ।
ਬਿਸ਼ਨ ਸਿੰਘ ਆਈ ਪਿਆਰ ਦੇਣ,ਪੁਲਸ ਸੀ ਬੜੀ ਬੁਲੰਦ।੧੯।



## ਮਾਤਾ ਦਾ ਪਿਆਰ

ਪੁਤ ਪਿਆਰਾ ਵੇਖਣ ਮਾਤਾ, ਕੋਲ ਪਿੰਜਰੇ ਆਈ।
ਬੰਦ ਪਿੰਜਰੇ ਪੁਤਰ ਡਿਠਾ, ਕੂੰਜ ਵਾਂਗ ਕੁਰਲਾਈ।
ਜੇਕਰ ਪੁਤ ਵਿਛੋੜਾ ਪਾ ਕੇ, ਤਤੀ ਨੂੰ ਛਡ ਜਾਣਾ।
ਜੇਕਰ ਅੰਤ ਵੇਲੇ ਮੈਨੂੰ; ਲਾਂਬੂ ਨਾ ਹੈਸੀ ਲਾਣਾ।
ਤੜਫ ਤੜਫ ਮੈਂ ਮਰਾਂਗੀ ਪੁਤਰਾ, ਤੇਰੀ ਅਜ ਜੁਦਾਈ।
ਮਾਂ ਦੇ ਦੁਖ ਵੈਣ ਵਿਛੋੜਾ, ਲੁਛ ਲੁਛ ਪਵੇ ਲੁਕਾਈ।
ਮਾਰੀ ਸੀਟੀ ਗੋਰੇ ਨੇ ਸੀ, ਤੋਰਨ ਲੱਗਾ ਸੀ ਗੱਡਾ।
ਮਾਤਾ ਸਿਰ ਪਲੋਸਣ ਆਈ, ਪਿੰਜਰਾ ਹੈ ਸੀ ਲੱਭਾ।
ਹਥ ਸੀ ਧਰਿਆ ਪਿਆਰ ਦੀ ਖਾਤ੍ਰ ਗਸ਼ ਖਾ ਡਿਗੀ ਵਿਚਾਰੀ।
ਦੇਹ ਰਹਿ ਗਈ ਮਾਤਾ ਦੀ ਉਥੇ, ਆਤਮੇ ਲਾਈ ਉਡਾਰੀ।
ਜਿਸ ਨੇ ਸੁਣਿਆ ਡਿਠਾ ਜਿਸ ਨੇ, ਮਾਂ ਦਾ ਇਹ ਨਜ਼ਾਰਾ।
ਖਲਕਤ ਧਾਹਾਂ ਮਾਰਨ ਲੱਗੀ, ਵੇਖਿਆ ਪੁਤਰ ਪਿਆਰਾ।

ਗੱਡਾ ਤੁਰਿਆ ਸਿੰਘ ਵਿਚ ਪਿੰਜਰੇ, ਬੋਲੇ ਗਜ ਜੈਕਾਰੇ।
ਬਿਸ਼ਨ ਸਿੰਘ ਜਿਨ੍ਹਾਂ ਅੱਖੀਂ ਡਿੱਠਾ,ਦਸਦੇ ਨੇ ਉਹ ਸਾਰੇ।੨੦।



## ਸ: ਧੌਂਕਲ ਸਿੰਘ ਨੇ ਆਪਣੀ ਮਾਤਾ ਨੂੰ ਆਖਣਾ

ਨਾ ਰੋ ਮਾਤਾ ਨਾ ਰੋ ਮਾਤਾ, ਨਾ ਰੋ ਮਾਤ ਪਿਆਰੀ।
ਰੋ ਕੇ ਨੈਣ ਨਾ ਗਾਲੀਂ ਮਾਤਾ, ਵੈਣ ਨਾ ਕਰ ਤੂੰ ਜਾਰੀ।

ਨਾ ਕਰ ਤਰਲੇ ਮਾਤਾ ਮੋਹ ਦੇ, ਮੇਰੀ ਰਾਮ ਦੁਹਾਈ।
ਪੁਤਰ ਮੇਲਾ ਮਾਤਾ ਦਾ ਜੀਵਨ, ਵਿਛੜੇ ਮਰਨ ਜੁਦਾਈ।

ਮਾਂ ਵਿਛੋੜਾ ਪੁਤ ਦਾ ਵੇਖੋ, ਹੈ ਜਿਗਰ ਦਾ ਫੋੜਾ।
ਸਾਰੀ ਉਮਰ ਜੁਦਾਈ ਵਾਲਾ, ਪੈ ਗਿਆ ਮਾਤਾ ਝੋਰਾ।

ਕਰਨਾ ਵਤਨ ਆਜ਼ਾਦ ਜਿਨ੍ਹਾਂ ਨੇ, ਸਹਿੰਦੇ ਕਸ਼ਟ ਹਜ਼ਾਰਾਂ।
ਦੇਸ਼ ਆਜਾਦ ਹੋਵੇ ਜੇ ਮੇਰਾ, ਹੋਣ ਲੱਗੀਆਂ ਗੁਲਜ਼ਾਰਾਂ।

ਮੇਰੀ ਯਾਤਰਾ ਸਫਲ ਹੋਵੇਗੀ, ਯਾਦ ਕਰਨ ਕੁਰਬਾਨੀ।
ਫਰੰਗੀ ਦੇਸ਼ ਛੱਡ ਜਾਣਗੇ, ਤਾਂ ਮੇਰੀ ਜਿੰਦਗਾਨੀ।

ਸੱਧਰ ਮੇਰੀ ਹੈ ਫਾਂਡੀ ਹੋਈ,ਦਿਲ ਦੀਆਂ ਦਿਲ ਵਿਚ ਰਹੀਆਂ।
ਗੁਟਕੂੰ ਗੁਟਕੂੰ ਕਰਨ ਕਬੂਤਰ, ਤੀਲੇ ਨੇ ਨੱਪ ਲਈਆਂ।

ਹੋਣੀ ਭਾਵੇਂ ਹੋਰ ਨੂੰ, ਉਸ ਦੇ ਚੋਜ ਨਿਆਰੇ।
ਦੇਸ਼ ਆਜ਼ਾਦ ਕਰਾਉਣ ਦੀ ਖਾਤਰ, ਗੂੰਜਣਗੇ ਹੁਣ ਨਾਹਰੇ।

ਮਾਤਾ ਇਹ ਅਸੀਸ ਅੰਤ ਜੀ, ਦੇਸ਼ ਤੇ ਹੋਣ ਬਹਾਰਾਂ।
ਨਾ ਕੋਈ ਪਾਪੀ ਗਊਆਂ ਮਾਰੇ, ਘਰ ਘਰ ਦੁਧ ਗੁਲਜ਼ਾਰਾਂ।
ਜਿਥੇ ਸਤਿਗੁਰੂ ਪ੍ਰੀਤਮ ਮੇਰਾ, ਉਥੇ ਸੇਜ ਹਮਾਰੀ।

ਪੱਥਰ ਦਿਲ ਸੁਣ ਪਾਣੀ ਹੋ ਗਏ, ਗੱਡੇ ਕਰੀ ਤਿਆਰੀ।
ਜਾਂਦੀ ਵਾਰ ਮਾਤਾ ਨੇ ਸੀ, ਪਿਆਰ ਪਿੰਜਰੇ ਹਥ ਧਰਿਆ।
ਗੱਡਾਹਕਿਆ ਪੁਲਸ ਵਾਲਿਆਂ,ਸ਼ੁਕਰ ਧੌਂਕਲਸਿੰਘ ਕਰਿਆ।

ਜਨਮ ਭੂਮੀ ਨੂੰ ਫਤਹਿ ਬੁਲਾ ਕੇ, ਬੋਲਿਆ ਸਿੰਘ ਜੈਕਾਰਾ।
ਬੰਦ ਪਿੰਜਰੇ ਵਿਚ ਧੌਂਕਲ ਸਿੰਘ ਜੀ, ਵੇਖੋ ਰੱਬ ਨਜਾਰਾ।

ਚਿੰਤਾ ਤਾ ਕੀ ਕੀਜੀਐ, ਜੇ ਅਨਹੋਣੀ ਹੋਇ।
ਇਹ ਮਾਰਗ ਸੰਸਾਰ ਕੋ, ਨਾਨਕ ਥਿਰ ਨਹੀਂ ਕੋਇ।

ਮੁੜ ਨਾ ਧਰਤੀ ਵੇਖਣੀ, ਮੈਂ ਨਾ ਇਥੇ ਆਉਣਾ।
ਬੋਹੜੋ ਅਤੇ ਖਿਪਲੋ, ਮੈਂ ਤੁਹਾਨੂੰ ਨਾ ਪਾਣੀ ਪਾਉਣਾ।

ਮਾਤਾ ਭੈਣੋ ਵੀਰਨੋ, ਸਤਿ ਸ੍ਰੀ ਅਕਾਲ।
ਖੁਸ਼ੀ ਵਸੇਗਾ ਦੇਸ਼ ਮੇਰਾ, ਤੁਸੀਂ ਰਹੋ ਖੁਸ਼ਹਾਲ।

ਰਾਇਪੁਰੋਂ ਗੱਡਾ ਤੋਰਿਆ, ਹੁਸ਼ਿਆਰਪੁਰ ਕੀਤਾ ਬੰਦ।
ਹੁਕਮ ਸੀ ਲਾਟ ਲਾਹੌਰ ਦਾ, ਕਾਲੇ ਪਾਣੀ ਪ੍ਰਬੰਧ।

ਬਿਕ੍ਰਮ ਉਨੀ ਸੌ ਇਕੱਤੀਏ, ਦਿੱਤਾ ਰੇਲ ਚੜ੍ਹਾ।
ਬੰਨ੍ਹਕੇ ਅੱਖਾਂ ਸਿੰਘ ਦੀਆਂ, ਧੌਂਕਲ ਸਿੰਘ ਪਿੰਜਰੇ ਪਾ।

ਅੰਡੇਮਾਨ ਪੁਚਾ ਕੇ, ਦਿਤਾ ਪਿੰਜਰਿਓਂ ਕੱਢ।
ਨਿਗਰਾਨੀ ਸੀ ਅੰਗਰੇਜ਼ ਦੀ, ਪੰਜਾਬ ਨਾ ਜਾਵੇ ਭੱਜ।

ਬਿਕ੍ਰਮ ਉਨੀ ਸੌ ਪੰਜਾਹ ਵਿਚ, ਧੌਂਕਲ ਸਿੰਘ ਛਿਪਿਆ ਚੰਦ।
ਇਨਕਲਾਬੀ ਕੂਕਾ ਬਿਸ਼ਨ ਸਿੰਘ, ਲਿਖ ਦਿਤਾ ਪ੍ਰਸੰਗ।੨੧।



# ਜ਼ਿੰਦਾ ਸ਼ਹੀਦ ਸ: ਧੌਂਕਲ ਸਿੰਘ ਦਾ ਪ੍ਰਵਾਰ ਅਤੇ ਜਾਇਦਾਦ

ਬਾਰ ਬਟਨ ਅੰਗਰੇਜ਼ ਸੀ, ਲੁਧਿਆਣੇ ਪੁਲਸ ਕਪਤਾਨ।
ਮਕਾਨ ਅਧੇੜ ਕੇ ਲਾਹ ਦਿਤਾ, ਇਟ ਇਟ ਕਰੀ ਵੀਰਾਨ।

ਜਬਤ ਕੀਤੀ ਜ਼ਮੀਨ ਸੀ, ਗੋਰੇ ਕਰਨ ਨੀਲਾਮ।
ਕਿਸੇ ਨੇ ਬੋਲੀ ਨਾ ਦਿਤੀ, ਜ਼ਮੀਨ ਹੋਈ ਸੁੰਨਸਾਨ।

ਬਸਤਰ ਸੰਦੂਕ ਜੋ ਭਰੇ ਸੀ, ਮਝਾਂ ਗਊਆਂ ਬੈਲ।
ਲੁਧਿਆਣੇ ਲੈ ਆਏ ਸੀ, ਅੰਗਰੇਜ਼ ਆਪਣੇ ਗੈਲ।

ਮਾਤਾ ਸੁਵਰਗ ਸਧਾਰ ਗਈ, ਵਿਛੜੇ ਪੁਤਰ ਪ੍ਰਵਾਰ।
ਰਿਹਾ ਨਾ ਕੋਈ ਆਸਰਾ ਕੁਦਰਤ ਸੀ ਕਰਤਾਰ।

ਦੋ ਭਾਈ ਧੌਂਕਲ ਸਿੰਘ ਦੇ, ਕੂਕੇ ਬੀਰ ਜੁਆਨ।
ਕਾਹਲਾ ਸਿੰਘ ਮਸਤਾਨ ਸਿੰਘ, ਉਮਰੋਂ ਸ਼ੀ ਨਿਧਾਨ।

ਸ੍ਰੀ ਗੁਰੂ ਹਰੀ ਸਿੰਘ ਜੀ ਭੈਣੀ ਸਾਹਿਬ ਲੈ ਬੁਲਾਇ।
ਸੇਵਾ ਕਰਨ ਗੁਰ ਘਰ ਦੀ, ਵਸੇ ਬੈਕੁੰਠ ਜਾਇ।

ਮਹਾਂ ਕੌਰ ਇਕ ਭੈਣ ਸੀ, ਅਨੰਦ ਪਿੰਡ ਵਿਚ ਮਦੂਦ।
ਪਤੀ ਪਾਲਾ ਸਿੰਘ ਸੀ, ਕੂਕਾ ਸਿੰਘ ਮਜੂਦ।

ਦੋ ਪੁਤਰ ਸੀ ਉਸ ਦੇ, ਸ਼ਿਆਮ ਸਿੰਘ ਸਿੰਘ ਦਲੀਪ।
ਸੀ ਸਾਰੇ ਇਹ ਸਿਦਕ ਵਿਚ, ਸਚੇ ਸੁਚੇ ਦੀਪ।

ਦਲੀਪ ਸਿੰਘ ਨੇ ਆ ਕੇ, ਰਾਇਪੁਰ ਜ਼ਮੀਨ ਸੰਭਾਲ।
ਅੱਕ ਢੱਕ ਪੱਟ ਅਬਾਦ ਕਰ ਕੀਤੀ ਉਪਜ ਕਮਾਲ।

ਕਣਕ ਬਾਜਰਾ ਬੀਜਦਾ, ਦਿੰਦਾ ਲੰਗਰ ਪਾ।
ਭੈਣੀ ਸਾਹਿਬ ਦੇ ਲੰਗਰ ਵਿਚ, ਦੇਵੇ ਭੇਟ ਪੁਚਾ।

ਲੇਖਕ ਨਾਲ ਉਸ ਦਾ ਹੈਸੀ ਬਹੁਤ ਪਿਆਰ।
ਹੁਕਮ ਅਕਾਲ ਪੁਰਖ ਦਾ; ਗਿਆ ਉਹ ਸਵਰਗ ਸਿਧਾਰ।

ਧੌਂਕਲ ਸਿੰਘ ਸ਼ਹੀਦ ਦਾ, ਉਸ ਦਸਿਆ ਸਭ ਹਾਲ।
ਮੇਰੇ ਪਾਸ ਉਹ ਰਿਹਾ ਸੀ, ਭਜਨ ਕਰਨ ਦੋ ਸਾਲ।

ਪੜ੍ਹੇ ਸੁਣੇ ਸੰਤ ਖਾਲਸਾ, ਸਤਿ ਸ੍ਰੀ ਅਕਾਲ।
ਬਿਸ਼ਨ ਸਿੰਘ ਜ਼ਿੰਦਾ ਸ਼ਹੀਦ ਦਾ, ਸੰਪੂਰਨ ਸਾਰਾ ਹਾਲ।

—: ਇਤਿ :—

ਦਸਖਤ ਬਿਸ਼ਨ ਸਿੰਘ ਹਿਸਟੋਰੀਅਨ ਨਿਝਰ,
ਬਿਕ੍ਰਮ ੧੯੯੦ ਵਿਚ

# ਲੇਖਕ ਦੇ ਲਿਖੇ ਨਾਮਧਾਰੀ ਇਤਿਹਾਸ ਦੇ ਵਰਕੇ

- ਆਜ਼ਾਦੀ ਲਹਿਰ ਵਿਚ ਨਾਮਧਾਰੀ ਦੇਵੀਆਂ।
- ਇਨਕਲਾਬੀ ਕੂਕਾ
- ਬਾਗੀ ਕੂਕਾ
- ਕੂਕੇ ਸਿਖ ਤੇ ਅੰਗਰੇਜ਼ ਰਾਜ
- ਸ਼ਹੀਦ ਬਿਲਾਸ ਸ੍ਰੀ ਅੰਮ੍ਰਿਤਸਰ ਵਿਚ ਨਾਮਧਾਰੀ ਸਿੰਘ ਸ਼ਹੀਦ

ਮਿਲਣ ਦਾ ਪਤਾ:—

**ਗਿਆਨੀ ਬੂਟਾ ਸਿੰਘ ਘੜੀ ਸਾਜ਼, ਵੈਦ ਰਾਜ**

ਦਮਦਮਾ ਡਾ: ਧਰਮ ਪੁਰ, ਜ਼ਿਲਾ ਹਿਸਾਰ

**ਸੰਤ ਭੂਪ ਸਿੰਘ ਅਜੈਬ ਸਿੰਘ ਟੇਲਰ, ਨਾਮਧਾਰੀ**

ਦੱਬ ਵਾਲੀ (ਹਿਸਾਰ)

ਪ੍ਰਿੰਟਰ:—ਸ਼: ਪ੍ਰੀਤਮ ਗੰਭੀਰ
ਗੰਭੀਰ ਪਰੈਸ, ਚੌਂਕ ਬਾਬਾ ਭੌੜੀ ਵਾਲਾ, ਅੰਮ੍ਰਿਤਸਰ

# ਪੰਡਤ ਮਨਸਾ ਸਿੰਘ ਜੀ ਕੌਮੀ



ਸੂਬਾ ਪੰਡਤ ਮਨਸਾ ਸਿੰਘ ਜੀ ਕੌਮ ਦਾ ਨਾਮ ਨਾਮਧਾਰੀ ਪੰਥ ਵਿਚ ਰੋਸ਼ਨ ਚਰਾਗ ਵਾਂਗ ਚਮਕਦਾ ਹੈ। ਆਪ ਜ਼ਿਲਾ ਲੁਧਿਆਣਾ ਤਸੀਲ ਸਮਰਾਲਾ ਦੇ ਨਜ਼ਦੀਕ ਪਿੰਡ (ਭੜਥਲੇ) ਸ: ਅਤਰ ਸਿੰਘ ਦੇ ਘਰ ਮਾਤਾ ਕਰਮ ਕੌਰ ਤੇ ਜ਼ਨਮੇ ਕੋਈ ੧੯੫੦ ਦੇ ਲਗ ਭਗ ਆਪ ਦੇ ਤਾਇਆ ਬੂਟਾ ਰਾਮ ਉਦਾਸੀ ਨਿਰਵਾਨ ਬੜੀ ਅਜਮਤ ਵਾਲੇ ਸਨ,ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਕੇ ਭੈਣੀ ਸਾਹਿਬ ਆ ਕੇ ਸਿੰਘ ਸਜ ਗਏ। ਆਪ ਦੇ ਛੋਟੇ ਭਰਾ ਅਤਰ ਸਿੰਘ ਜੀ ਚੰਗੇ ਬੰਦਗੀ ਵਾਲੇ ਮਹਾਂ ਪੁਰਖ ਸਨ। ਬਾਲਕ ਉਮਰ ਵਿਚ ਪੁਤਰ ਮਨਸਾ ਸਿੰਘ ਜੀ ਤੋਂ ਵਖ ਹੋਕੇ ਸਚਖੰਡ ਜਾ ਵਸੇ। ਕੌਮੀ ਜੀ ਦਸ ਸਾਲ ਦੀ ਉਮਰ ਵਿਚ ਭੈਣੀ ਸਾਹਿਬ ਆਏ। ਸ੍ਰੀ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰ,ਬਾਬਾ ਬੀਰ ਸਿੰਘ ਜੀ ਮਹੰਤ ਪਿੰਡ ਚੂਨੀ ਵਾਲਿਆਂ ਤੋਂ ਨਾਮ ਦੀ ਦਾਤ ਪਾ ਕੇ ਪੜ੍ਹਨ ਲਗੇ। ਗੁਰਬਾਣੀ ਦਾ ਪਾਠ ਕਰਕੇ ਆਪ ਸ੍ਰੀ ਪੰਡਤ ਬਸੰਤ ਸਿੰਘ ਜੀ ਪਾਸ ਵਿਦਿਆ ਦਾ ਅਧਿਐਨ ਕੀਤਾ । ਗੁਰਮਤਿ ਪ੍ਰਚਾਰ ਹਿਤ ਕਥਾ ਕਰ ਕੇ ਅਨੇਕਾਂ ਬੰਦਿਆਂ ਨੂੰ ਸੰਤ ਖਾਲਸਾ ਸਿੰਘ ਸਜਾ ਦਿੱਤਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਯੋਗਤਾ ਵੇਖ ਕੌਮੀ ਜੀ ਨੂੰ ਜ਼ਿਲਾ ਲੁਧਿਆਣੇ ਦਾ ਸੂਬਾ ਥਾਪ ਦਿਤਾ। ਬਿਕ੍ਰਮ ੧੯੭੭ ਵਿਚ ਮੈਨ ਦੁਆਬ ਅੰਦਰ ਆਪ ਨੇ ਪ੍ਰਚਾਰ ਕਰਕੇ ਅਨੇਕਾਂ ਪਿੰਡਾਂ ਵਿਚ ਸਿੰਘ

ਸਜਾਏ। ਦੇਸ ਹਿਤ ਪਿਆਰ ਕਰਨ ਤੇ ਕਾਂਗਰਸ ਵਿਚ ਪਰਚਾਰ ਕਰਨ ਜਾ ਲਗੇ। ਅੰਗਰੇਜ਼ ਸਰਕਾਰ ਨੇ ਆਪਨੂੰ ਤਿੰਨ ਸਾਲ ਦੀ ਕੈਦ ਕੀਤੀ।

ਸੰਮਤ ਉਨੀ ਸੌ ਤੀਹ ਵਿਚ ਕਾਂਗਰਸ ਲਾਹੌਰ ਦੇ ਡਿਕਟੇਟਰ ਚੌਧਵੇਂ ਹੋਏ, ਸਰਕਾਰ ਨੇ ਬੰਦ ਕਰ ਦਿਤੇ।

ਲੀਡਰਾਂ ਨੂੰ ਰਿਹਾ ਕਰਨ ਸਮੇਂ ਇਹ ਵੀ ਭੈਣੀ ਸਾਹਿਬ ਆ ਗਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਨੂੰਹੀ ਸ੍ਰੀ ਗੁਰੂ ਹਰੀਸਿੰਘ ਜੀ ਵਿਦਿਆਲਾ ਭੈਣੀ ਸਾਹਿਬ ਦਾ ਮੁਖ ਅਧਿਆਪਕ ਬਣਾ ਦਿਤਾ।

ਆਦਿ ਸ੍ਰੀ ਗੁਰੂ ਗਰੰਥ ਤੇ ਤੇ ਦਸਮ ਗਰੰਥ ਦਾ ਸ਼ੁਧ ਪਾਠ ਦੀ ਸੰਥਿਆ ਸ੍ਰੀ ਗੁਰੂ ਜਗਜੀਤ ਸਿੰਘ ਜੀ ਨੂੰ ਕਰਵਾਈ। ਲੱਲਾਂ ਪਿੰਡ ਸ੍ਰੀ ਭੈਣੀ ਸਾਹਿਬ ਤੋਂ ਤਿੰਨ ਕੁ ਮੀਲ ਤੇ ਹੈ। ਉਸ ਵਿਚ ਵਿਦਿਆਲਾ ਕਾਇਮ ਕਰ ਲੰਗਰ ਲਾ ਕੇ ਗੁਰਦੁਆਰਾ ਨਾਮਧਾਰੀ ਆਬਾਦ ਕੀਤਾ, ਪੰਡਤ ਸ਼ਬਦ ਤੇ ਕੌਮੀ ਸ਼ਬਦਾਂ ਨਾਲ ਸਤਿਕਾਰਿਆ।

ਪਟਿਆਲਾ ਸ਼ਹਿਰ ਦੇ ਹਾਥੀਖਾਨੇ ਪਾਸ ਨਾਮਧਾਰੀ ਧਰਮਸਾਲਾ ਕਾਇਮ ਕੀਤੀ।

ਲੁਧਿਆਣੇ ਦੇ ਕਥਾ ਕਰਨ ਤੇ ਵਾਕ। ਰਾਮ ਗੜ੍ਹੀਆਂ ਜੰਜ ਘਰ ਨੂੰ ਨਾਮਧਾਰੀ ਧਰਮਸਾਲਾ ਗੁਰਦੁਆਰੇ ਦੇ ਰੂਪ ਦੇ ਕੇ ਲੰਗਰ ਤੋਰ ਦਿਤਾ। ਇਹੋ ਹੀ ਜਗ੍ਹਾ ਅਜ ਕਲ ਨਾਮਧਾਰੀ ਕੇਂਦਰ ਹੈ। ਆਏ ਗਏ ਸਤਿਕਾਰ ਨਾਲ ਰਹਿੰਦੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੜਾ ਧਿਆਨ ਰਖਦੇ ਹਨ। ਸ੍ਰੀ ਕੌਮੀ ਜੀ ਅਜ ਕਲ ੮੦ ਸਾਲ ਦੀ ਉਮਰ ਵਿਚ ਪਿੰਡ ਬਾਜੇਕੇ ਜ਼ਿਲਾ ਹਿਸਾਰ ਵਿਚ ਰਹਿੰਦੇ ਹੋਏ ਸਾਰੀ ਜਾਇਦਾਦ ਸ੍ਰੀ ਭੈਣੀ ਸਾਰਿਬ ਦੇ ਲੰਗਰ ਨੂੰ ਅਰਪਨ ਕਰ ਦਿੱਤੀ ਹੈ।

ਸ੍ਰੀ ਸਤਿਗੁਰੂ ਜੀ ਦੇ ਹੁਕਮ ਵਿਚ ਰਹਿੰਦੇ ਨੇ। ਸ੍ਰੀ ਭੈਣੀ ਸ਼ਾਹਿਬ ਵਿਚ ੨੦੨੬, ੨੦ ਭਾਦਰੋਂ ਨੂੰ ਲੇਖਕ ਤੇ (ਇਨਕਲ ਬੀ ਕੂਕੇ) ਦੇ ਪ੍ਰਸੰਗ ਨੂੰ ਪ੍ਰਕਾਸ਼ਤ ਕਰਨ ਹਿਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਆਗਿਆ ਪ੍ਰਾਪਤ ਕਰਕੇ ਸਹਿਯੋਗ ਦੇ ਕੇ ਨਾਮਧਾਰੀ ਪ੍ਰਚਾਰ ਵਾਸਤੇ ਪੰਥ ਨਾਲ ਪਿਆਰ ਕਰਦੇ ਹਨ, ਕੌਮੀ ਜੀ ਦੇ ਪ੍ਰਕਾਸ਼ਤ ਕਰਨ ਵਿਚ ਲੇਖਕ ਤੇ ਪੰਥ ਧੰਨਵਾਦੀ ਹੈ।



# ਬਾਗੀ ਕੂਕਾ



ਬਾਗੀ ਸਤਿਗੁਰੂ ਰਾਮ ਸਿੰਘ ਪੰਥ ਸਾਰਾ,
ਗੁਰੂ ਹਰੀ ਸਿੰਘ ਜੀ ਬਾਗੀ ਨੇ ਸਿੰਘ ਕੂਕੇ।

ਬਾਗੀ, ਸੂਬੇ, ਮਹੰਤ, ਸੀ ਸੰਤ, ਰਾਗੀ,
ਜਥੇਦਾਰ, ਮਸਤਾਨੇ ਜੋ ਪਿੰਡ ਕੂਕੇ।

ਬਾਲਕ, ਬਿਰਧ, ਜਵਾਨ ਤੇ ਸਿੰਘਣੀਆਂ ਵੀ,
ਬਾਗੀ ਲਿਖੇ ਫਰੰਗੀ ਨੇ ਹਿੰਦ ਕੂਕੇ।

ਪੜ੍ਹੋ ਲਿਖੇ, ਇਤਿਹਾਸ, ਜੋ ਸਿੰਘ ਕੂਕਾ,
ਬਾਗੀ ਬਿਸ਼ਨ ਸਿੰਘ ਬਣੇ ਸੀ *ਇੰਦ ਕੂਕੇ।

---

* ਅਸਮਾਨ ਦੇ ਚੰਦ।